ਬਰ-ਦਸੰਬਰ, 2000

10/-

# ਤਰਕਸ਼ੀਲ





ਮੁੰਬਈ ਵਿੱਚ ਭਾਜਪਾ ਮੈਂਬਰ ਪ੍ਰਧਾਨ ਮੰਤਰੀ ਵਾਜਪਈ ਦੇ ਗੋਡੇ ਦੇ ਸਫਲ ਉਪਰੇਸ਼ਨ ਲਈ ਹਵਨ ਕਰਦੇ ਹੋਏ।
- ਪੰਜਾਬ ਕੇਸਰੀ



- ਕੀ ਨਾਸਤਿਕ ਖਲਨਾਇਕ ਹਨ
- ਸ਼ੋਰ ਪ੍ਰਦੂਸ਼ਣ
- ਧਰਮ ਤੋਂ ਮੁਕਤ ਨੈਤਿਕਤਾ
- ਮਹਾਰਾਜਾ ਰਣਜੀਤ ਸਿੰਘ ਦੇ ਆਖਰੀ ਸਾਲ
- ਚਮਤਕਾਰੀ ਬੱਚੇ ਦਾ ਪਰਦਾਫਾਸ਼

# ਤਰਕਸ਼ੀਲ ਜਾਗੋ

*ਰਾਮ ਸਿੰਘ ਨਿਰਮਾਣ*

ਬਣਗੀ ਨਵੀਂ ਸੁਸਾਇਟੀ ਚੰਗੀ, ਤਰਕਸ਼ੀਲਾਂ ਨੇ ਗੱਡਤੀ ਝੰਡੀ, ਭੱਜਣ ਲੱਗੇ ਸਾਧ ਪਾਖੰਡੀ।
ਗੈਬੀ ਸ਼ਕਤੀ ਦੇ ਦਾਹਵੇਦਾਰਾਂ ਦੀ ਤਰਕਾਂ ਰੇਲ ਬਣਾਈ ਐ, ਬਈ ਹੁਣ ਜਾਗੋ ਆਈ ਐ।
ਲੋਕਾਂ ਨੂੰ ਗੁੰਮਰਾਹ ਸੀ ਕਰਦੇ, ਲੋਕ ਸਰਾਪ ਲੱਗਣ ਤੋਂ ਡਰਦੇ, ਨੰਗੇ ਪੈਰੀਂ ਪਾਣੀ ਭਰਦੇ
ਪਾਖੰਡੀ ਲੁੱਟ ਕੇ ਐਸ਼ਾਂ ਕਰਦੇ, ਕਰਕੇ ਕੂੜ ਕਮਾਈ ਐ, ਬਈ ਹੁਣ ਜਾਗੋ ਆਈ ਐ
ਧਾਗੇ ਤਵੀਤ ਜਾਂ ਕਰਕੇ 'ਥੌਲੇ, ਨੋਟਾਂ ਦੇ ਨਾਲ ਭਰਦੇ ਝੋਲੇ, ਆਖਣ ਸ਼ਕਤੀ ਸਾਡੇ ਕੋਲੇ ਐ
ਲੋਕ ਬੇਚਾਰੇ ਬਹੁਤੇ ਭੋਲੇ, ਮਹਿਮਾਂ ਜਾਂਦੇ ਗਾਈ ਐ, ਬਈ ਹੁਣ........
ਹਥੌਲਿਆਂ ਨਾਲ ਜੇ ਕੈਂਸਰ ਹਟਦੇ, ਮੂੰਹ ਨਾਲ ਜੇ ਪੱਥਰੀ ਕੱਢਦੇ, ਡਾਕਟਰ ਕਾਹਤੋਂ ਕੋਰਸ ਕਰਦੇ ?
ਰੂਸ, ਅਮਰੀਕਾ ਵਰਗਿਆਂ ਸਾਰੀ ਸਾਇੰਸ ਏਧਰ ਲਾਈ ਐ, ਬਈ ਹੁਣ.......
ਬਾਬੇ ਸਿਆਣੇ ਚੇਲੇ ਜੋਗੀ, ਬਹੁਤੇ ਖੁਦ ਹੀ ਮਾਨਸਿਕ ਰੋਗੀ, ਦੁਨੀਆਂ ਜੇ ਨਾ ਚੇਤੰਨ ਹੋਗੀ
ਤਦ ਤੱਕ ਧੋਖੇਬਾਜ ਢੌਂਗੀਆਂ ਜਾਣੇ ਮੱਥੇ ਟਿਕਾਈ ਐ, ਬਈ ਹੁਣ . ਜਾਗੋ.....
ਚੇਚਕ ਨਾ ਹੁਣ ਥਿਆਉਂਦੀ ਭਾਲੀ, 'ਮਾਤਾ' ਜਿਹੜੀ ਕਰੋਪ ਸੀ ਬਾਹਲੀ, ਬਹੁਤੀ ਜੰਤਾ ਭੋਲੀ ਭਾਲੀ
ਕੱਲਰ 'ਚ ਧਰਕੇ ਮੱਠੀਆਂ ਗੁਲਗਲੇ, ਜਾਂਦੀ ਭੁੱਲ ਬਖਸ਼ਾਈ ਐ, ਬਈ ਹੁਣ......
ਰੇਖਾ ਮਾਹਰ ਤੇ ਜੋਤਿਸ਼ੀ ਜੇੜ੍ਹੇ, ਤਰਕਸ਼ੀਲਾਂ ਦੇ ਆਕੇ ਨੇੜੇ, ਦੱਸਣ ਕਿਸਮਤ ਦਾ ਕੀ ਗੇੜ ਏ।
ਜੋਤਿਸ਼, ਟੇਵੇ, ਲੋਟੂ ਖੇਡ ਏ, ਕਿਸਮਤ ਜਾਂਦੀ ਆਪ ਬਣਾਈ ਐ, ਬਈ ਹੁਣ.....
ਸੰਗਤਾਂ ਨੂੰ ਬਾਬੇ ਬਚਨ ਸੁਣੌਂਦੇ, ਧਰਮ ਕਰਮ ਦੇ ਚੱਕਰੀਂ ਪੌਂਦੇ, ਲੋਕਾਂ ਨੂੰ ਲਾਈਲੱਗ ਬਣੌਂਦੇ
ਖੁਦ ਠੰਢੀਆਂ ਤੱਤੀਆਂ ਕੋਠੀਆਂ ਪੌਂਦੇ, ਕਾਰਾਂ ਜਾਣ ਭਜਾਈ ਐ, ਬਈ ਹੁਣ....
ਇਹ ਭਾਂਤ. ਭਾਂਤ ਦੇ ਬਾਬੇ ਬਾਹਲੇ, ਚਿੱਟੇ ਭਗਵੇਂ ਚੋਲਿਆਂ ਵਾਲੇ, ਸਵਰਗ ਨਰਕ ਦੇ ਲਾਉਂਦੇ ਲਾਰੇ।
ਮੀਸਣੇ ਬਣਕੇ 'ਬੀਬੇ ਦਾਹੜੇ', ਜਾਂਦੇ ਛੁਰੀ ਚਲਾਈ ਐ, ਬਈ ਹੁਣ.....
ਤਰਕਸ਼ੀਲਾਂ ਦਾ ਹੈ ਰੋਜ ਐਲਾਨ, ਜੋ ਹੈ ਗੈਬੀ ਸ਼ਕਤੀ ਦਾ ਭਲਵਾਨ,
ਜਿੱਤ ਲੋ ਨਕਦ ਇਨਾਮ, ਨਿਤਰੋ ਆਕੇ ਵਿੱਚ ਮੈਦਾਨ, ਜਿਸ ਕੀਤੀ ਕਠਿਨ ਕਮਾਈ ਐ, ਬਈ ਹੁਣ....
ਅਗਲੇ ਜਨਮ ਦੀ ਝਾਕ ਮੁਕਾਈਏ, ਇਸ ਧਰਤੀ ਨੂੰ ਸੁਰਗ ਬਣਾਈਏ, ਸਾਧਾਂ ਤੋਂ ਨਾ ਲੁੱਟ ਕਰਾਈ ਏ।
'ਨਿਰਮਾਣ' ਤਰਕ ਦਾ ਪੱਲਾ ਫੜਕੇ, ਵਿਗਿਆਨਕ ਸੋਚ ਬਣਾਈ ਐ, ਬਈ ਹੁਣ ਜਾਗੋ ਆਈ ਐ।
ਸੁੱਤੇ ਲੋਕੋ ਜਾਗੋ ਬਈ, ਹੁਣ ਜਾਗੋ ਆਈ ਐ, ਅੰਧ ਵਿਸ਼ਵਾਸ ਤਿਆਗੋ, ਬਈ ਹੁਣ ਜਾਗੋ .....

## ਤਤਕਰਾ







# ਸ਼ਹੀਦ ਭਗਤ ਸਿੰਘ ਤੋਂ ਡਰਨ ਵਾਲੇ ਨਿੰਦਕ

ਪਿਛਲੇ ਦਿਨੀਂ ਇੱਕ ਫ਼ਿਰਕੇ ਦੇ ਹੇਠਲੀ ਪੌੜੀ ਦੇ ਕੁਝ ਬੁੱਧੀਵਾਦੀਆਂ ਵੱਲੋਂ ਸ਼ਹੀਦ ਭਗਤ ਸਿੰਘ ਦੇ ਸੂਰਜੀ ਬਿੰਬ ਨੂੰ ਛੁਟਿਆਉਣ ਲਈ ਅਖ਼ਬਾਰੀ ਕੋਸ਼ਿਸ਼ਾਂ ਹੋਈਆਂ ਹਨ। ਜਿੰਨਾਂ ਦਾ ਵੱਖ ਵੱਖ ਜਥੇਬੰਦੀਆਂ ਅਤੇ ਵਿਅਕਤੀਆਂ ਵੱਲੋਂ ਆਪਣੇ ਆਪਣੇ ਤੌਰ ਤੇ ਪ੍ਰਤੀ ਉੱਤਰ ਦਿੱਤਾ ਗਿਆ। ਪਰ ਸਭ ਤੋਂ ਸਾਰਥਿਕ ਟਿੱਪਣੀਆ ਪੰਜਾਬੀ ਦੇ ਨਵੇਂ ਤਾਰਾ ਚੈਨਲ ਦੇ ਚਲੰਤ ਮਸਲੇ ਪ੍ਰੋਗਰਾਮ ਵਿੱਚ ਪ੍ਰੋ: ਜਗਮੋਹਨ ਸਿੰਘ ਅਤੇ ਪੱਤਰਕਾਰ ਕੁਲਦੀਪ ਨਈਅਰ ਨੇ ਕੀਤੀਆਂ। ਉਨ੍ਹਾਂ ਨੇ ਇਸ ਚਿੱਕੜ ਉਛਾਲੀ ਨੂੰ ਵਡੇਰੇ ਵਿਚਾਰਧਾਰਕ ਸੰਦਰਭ ਵਿੱਚ ਰੱਖ ਕੇ ਦੇਖਿਆ। ਪ੍ਰੋ: ਜਗਮੋਹਨ ਸਿੰਘ ਨੇ ਕਿਹਾ ਕਿ ਸ਼ਹੀਦ ਭਗਤ ਸਿੰਘ ਦੱਬੇ ਕੁਚਲੇ ਅਤੇ ਸਤਾਏ ਹੋਏ ਲੋਕਾਂ ਲਈ ਇਨਕਲਾਬ ਦਾ ਸਦੀਵੀ ਸੁਨੇਹਾ ਹੈ ਅਤੇ ਉਸਦਾ ਨਾਂ ਪੰਜਾਬ ਵਿੱਚ ਹੀ ਨਹੀਂ, ਮੱਧ ਭਾਰਤ ਦੇ ਲੋਕ ਗੀਤਾਂ ਵਿੱਚ ਵੀ ਇੱਕ ਪ੍ਰੇਰਣਾ ਦੇ ਸੋਮੇ ਵਜੋਂ ਆਉਂਦਾ ਹੈ। ਪੱਤਰਕਾਰ ਕੁਲਦੀਪ ਨਈਅਰ ਨੇ ਕਿਹਾ ਕਿ ਸ਼ਹੀਦ ਭਗਤ ਸਿੰਘ ਖਿਲਾਫ਼ ਵਿੱਢੀ ਇਹ ਮੁਹਿੰਮ ਇੱਕ ਚੇਤਨ ਸਾਜਿਸ਼ ਦਾ ਸਿੱਟਾ ਹੈ। ਇਹ ਨਿੰਦਕ ਸ਼ਹੀਦ ਭਗਤ ਸਿੰਘ ਤੋਂ ਹੀ ਨਹੀਂ ਸਗੋਂ ਉਸਦੀ ਵਿਚਾਰਧਾਰਾ ਤੋਂ ਵੀ ਡਰੇ ਹੋਏ ਹਨ। ਸਥਾਪਤੀ ਪੱਖੀ ਅਤੇ ਕਿਸੇ ਇੱਕ ਜਾਂ ਦੂਜੇ ਫ਼ਿਰਕੇ ਦੇ ਬੋਲਬਾਲੇ ਦੀ ਗੱਲ ਕਰਨ ਵਾਲੇ ਵਿਅਕਤੀਆਂ ਜਾਂ ਕਥਿਤ ਬੁੱਧੀਵਾਦੀਆਂ ਤੋਂ ਸ਼ਹੀਦ ਭਗਤ ਸਿੰਘ ਲਈ ਪ੍ਰਸੰਸਾ ਭਰੀਆਂ ਟਿੱਪਣੀਆਂ ਦੀ ਆਸ ਨਹੀਂ ਕੀਤੀ ਜਾ ਸਕਦੀ। ਧਾਰਮਿਕ ਪੁਨਰ ਸੁਰਜੀਤੀ, ਅਤੇ ਅੰਧ ਵਿਸਵਾਸ਼ਾਂ ਨੂੰ ਫੈਲਾਉਣ ਵਾਲੀਆਂ ਸ਼ਕਤੀਆਂ ਨੂੰ ਸ਼ਹੀਦ ਭਗਤ ਸਿੰਘ ਦੀ ਤਰਕਸ਼ੀਲ, ਇਨਕਲਾਬੀ ਅਤੇ ਪਦਾਰਥਵਾਦੀ ਸੋਚ ਤੋਂ ਹਮੇਸ਼ਾ ਖੌਫ਼ ਆਉਂਦਾ ਰਹੇਗਾ। ਇਸਦੇ ਨਾਲ ਹੀ ਜਮਹੂਰੀ ਅਧਿਕਾਰੀ ਸਭਾ ਵੱਲੋਂ ਕਰਵਾਏ ਇੱਕ ਸੈਮੀਨਾਰ ਵਿੱਚ ਪ੍ਰੋ: ਰਣਧੀਰ ਸਿੰਘ ਦੀਆਂ ਕੀਤੀਆਂ ਟਿੱਪਣੀਆਂ ਨੂੰ ਦੇਣਾ ਕੁਥਾਂ ਨਹੀਂ ਹੋਵੇਗਾ। ਉਨ੍ਹਾਂ ਅਨੁਸਾਰ ਸ਼ਹੀਦ ਭਗਤ ਸਿੰਘ ਭਾਰਤ ਵਿੱਚ ਸਮਾਜਿਕ ਇਨਕਲਾਬ ਦਾ ਪ੍ਰਤੀਕ ਹੈ। ਉਸਨੇ ਅਜਾਦਾਨਾ ਤੌਰ ਤੇ ਭਾਰਤੀ ਆਜਾਦੀ ਦੀ ਹੀ ਨਹੀਂ, ਸਗੋਂ ਭਾਰਤੀ ਇਨਕਲਾਬ ਦੀ ਲੜਾਈ ਲੜੀ ਹੈ। ਉਸਦਾ ਸਿਰਫ਼ ਦੇਸ਼ ਭਗਤੀ ਵਾਲਾ ਨਕਸ਼ਾ ਹੀ ਉਭਾਰਿਆ ਗਿਆ ਹੈ। ਇਹੀ ਵਜ੍ਹਾ ਹੈ ਕਿ ਉਹ ਹਰ ਇੱਕ ਧਿਰ ਵੱਲੋਂ ਆਪਣੇ ਹਿੱਤਾਂ ਲਈ ਵਰਤਿਆ ਜਾ ਰਿਹਾ ਹੈ। ਸ਼ਹੀਦ ਭਗਤ ਸਿੰਘ ਇੱਕ ਰੁਮਾਂਟਿਕ ਇਨਕਲਾਬੀ ਤੋਰ ਤੁਰਿਆ ਅਤੇ ਅੰਤ ਮਾਰਕਸਵਾਦ ਨਾਲ ਜੁੜਿਆ। ਇਸ ਬਹਿਸ ਵਿੱਚ ਪੈਣ ਦੀ ਲੋੜ ਨਹੀਂ ਕਿ ਉਸਨੇ ਸਾਂਡਰਸ ਨੂੰ ਮਾਰਿਆ ਜਾਂ ਸਕਾਟ ਨੂੰ, ਉਹ ਆਰੀਆ ਸਮਾਜ ਦੇ ਪ੍ਰਭਾਵ ਵਿੱਚ ਸੀ ਜਾਂ ਨਹੀਂ ਜਾ ਉਹ ਸ਼ਹੀਦੀ ਦੀ ਪੌੜੀ ਦੇ ਪਹਿਲੇ ਡੰਡੇ ਦਾ ਸ਼ਹੀਦ ਸੀ ਜਾਂ ਨਹੀਂ। ਜੇ ਮੂਲਵਾਦੀ ਤਾਕਤਾਂ ਉਸਨੂੰ ਸ਼ਹੀਦ ਨਾ ਮੰਨਣ ਤਾ ਇਸ ਨਾਲ ਕੋਈ ਫਰਕ ਨਹੀਂ ਪੈਂਦਾ। ਅਜਿਹੇ ਨਿੰਦਕਾਂ ਨੂੰ ਚੁਣੌਤੀ ਦਿੰਦਿਆ ਪ੍ਰੋ: ਰਣਧੀਰ ਸਿੰਘ ਨੇ ਕਿਹਾ ਕਿ ਜਿਹੜਾ ਵਿਅਕਤੀ ਆਪਣੇ ਆਲੇ ਦੁਆਲੇ ਇੱਕ ਘੇਰਾ ਘੱਤ ਲੈਂਦਾ ਹੈ ਉਹ ਬੁੱਧੀਮਾਨ ਹੋ ਹੀ ਨਹੀਂ ਸਕਦਾ। ਅੱਜ ਜਦੋਂ ਹਫ਼ਤਾਵਾਰੀ ਸਤਸੰਗ ਹੋ ਰਹੇ ਹਨ, ਕੌਮੀ ਅਤੇ ਕੌਮਾਂਤਰੀ ਪੱਧਰ ਤੇ ਧਾਰਮਿਕ ਆਗੂਆ ਦੇ ਇਕੱਠ ਹੁੰਦੇ ਹਨ, ਅਖ਼ਬਾਰਾਂ, ਟੀ.ਵੀ. ਚੈਨਲਾਂ ਵਿੱਚ ਨਿਰਵਿਘਨ ਰਾਸ਼ੀਫਲ ਆਉਂਦਾ ਹੈ। ਕੰਪਿਊਟਰੀਕ੍ਰਿਤ ਜਨਮ-ਪੱਤਰੀਆਂ ਬਣ ਰਹੀਆਂ ਹਨ। ਆਸਥਾ ਵਰਗੇ ਵਿਸ਼ੇਸ਼ ਧਾਰਮਿਕ ਟੀ.ਵੀ. ਚੈਨਲ ਸ਼ੁਰੂ ਹੋ ਚੁੱਕੇ ਹਨ। ਧਾਰਮਿਕ ਕੈਸਟਾਂ ਅਤੇ ਲਿਖਤਾਂ ਦਾ ਹੜ੍ਹ ਆ ਰਿਹਾ ਹੈ ਅਤੇ ਦੈਵੀ-ਸ਼ਕਤੀਆਂ ਦੇ ਵਰੋਸਾਏ ਪਾਤਰਾਂ ਵਾਲੇ ਟੀ.ਵੀ. ਸੀਰੀਅਲਾਂ ਨੇ ਜਨ-ਮਾਨਸ ਦੀ ਕਲਪਨਾ ਨੂੰ ਗ੍ਰਹਿਣ ਲਾ ਰੱਖਿਆ ਹੈ ਅਤੇ ਸਵਰਗ-ਨਰਕ, ਪੁੰਨ-ਪਾਪ, ਰੱਬ ਦੀ ਰਜਾ ਦੀ ਅਧਿਆਤਮਕ ਵਿਚਾਰਧਾਰਾ ਨੇ ਆਪਣਾ ਤੰਦੂਆ-ਜਾਲ ਸੁੱਟਿਆ ਹੋਇਆ ਹੈ। ਇਨ੍ਹਾਂ ਨਿਰੰਤਰ ਅਤੇ ਬੱਝਵੀਆਂ ਪ੍ਰਾਪੇਗੰਡੇ ਦੀਆਂ ਕੋਸ਼ਿਸਾਂ ਦੇ ਟਾਕਰੇ ਲਈ ਸ਼ਹੀਦ ਭਗਤ ਸਿੰਘ ਦੀ ਇਨਕਲਾਬੀ ਵਿਗਿਆਨਕ ਵਿਚਾਰਧਾਰਾ ਦੀ ਪ੍ਰਸੰਗਿਕਤਾ ਹੋਰ ਵੀ ਜ਼ੋਰ ਨਾਲ ਉੱਭਰਦੀ ਹੈ। ਆਮ ਲੋਕਾਂ ਨੂੰ ਸ਼ਹੀਦ ਭਗਤ ਸਿੰਘ ਅਤੇ ਉਸਦੀ ਇਨਕਲਾਬੀ ਵਿਰਾਸਤ ਤੋਂ ਬੇਮੁੱਖ ਕਰਨ ਲਈ, ਸੌਖਾ ਅਤੇ ਵਧੀਆ ਢੰਗ ਇਹੀ ਬਣਦਾ ਸੀ ਕਿ ਉਕਤ ਧਿਰਾ ਸ਼ਹੀਦ ਭਗਤ ਸਿੰਘ ਸਬੰਧੀ ਭੁਲੇਖੇ ਖੜੇ ਕਰਨ। ਬੇਸ਼ੱਕ ਪਿਛਲੇ ਦਹਾਕਿਆਂ ਵਿੱਚ ਸ਼ਹੀਦ ਭਗਤ ਸਿੰਘ ਦੀ ਪਗੜੀ ਜਾ ਟੋਪੀ ਵਾਲੀਆਂ ਤਸਵੀਰਾਂ ਰਾਹੀਂ ਉਸਨੂੰ ਇੱਕ ਜਾ ਦੂਜੇ ਫ਼ਿਰਕੇ ਦੇ ਪੱਖ ਵਿੱਚ ਭੁਗਤਾਉਣ ਲਈ ਕੁੱਢਰ ਕੋਸ਼ਿਸ਼ਾ ਹੁੰਦੀਆ ਰਹੀਆ ਹਨ ਪਰ ਸ਼ਹੀਦ ਭਗਤ ਸਿੰਘ ਵੱਖ ਵੱਖ ਧਰਮਾਂ, ਫਿਰਕਿਆ ਦੇ ਲੁੱਟੇ ਪੁੱਟੇ ਲੋਕਾਂ ਲਈ ਇੱਕ ਗੈਰ ਫ਼ਿਰਕੂ, ਮਾਨਵਵਾਦੀ ਪ੍ਰੇਰਣਾ ਦਾ ਸਰੋਤ ਬਣ ਕੇ ਚਮਕਦਾ ਆ ਰਿਹਾ ਹੈ। ਇਸ ਵਿਚਾਰ ਚਰਚਾ ਵਿੱਚ ਇੱਕ ਗੱਲ ਬੜੀ ਉੱਭਰ ਕੇ ਆਈ ਕਿ ਅਜਿਹੇ ਨਿੰਦਕਾਂ ਦੀ ਹਰ ਗੱਲ ਦਾ ਜਵਾਬ ਦੇਣ ਲਈ ਕਾਗਜ਼, ਸਿਆਹੀ ਅਤੇ ਸਮਾਂ ਖਰਾਬ ਨਹੀਂ ਕਰਨਾ ਚਾਹੀਦਾ ਸਗੋਂ ਲੋੜ ਬਣਦੀ ਹੈ ਉਸਦੀਆਂ ਲਿਖਤਾਂ, ਉਸਦੀ ਵਿਚਾਰਧਾਰਾ ਅਤੇ ਉਸਦੇ ਆਦਰਸ਼ਾਂ ਨੂੰ ਵੱਧ ਤੋਂ ਵੱਧ ਪ੍ਰਚਾਰਿਆ ਜਾਵੇ ਅਤੇ ਸਮਾਜ ਦੀ ਅਮਲੀ ਜ਼ਿੰਦਗੀ ਦਾ ਹਿੱਸਾ ਬਣਾਇਆ ਜਾਵੇ। ਅੱਜ ਜਦੋਂ ਕਿ ਸਮਾਜਿਕ ਰਾਜਸੀ ਸਭਿਆਚਾਰਕ ਪਹਿਲਕਦਮੀਆ ਆਠਰੀਆਂ ਪਈਆਂ ਹਨ ਅਤੇ ਵਿਹਲੀ ਪਈ ਸਪੇਸ ਵਿੱਚ ਵਿਚਾਰਧਾਰਕ ਘਾਹ-ਫੂਸ ਨੇ ਉੱਗਣਾ ਸ਼ੁਰੂ ਕਰ ਦਿੱਤਾ ਹੈ। ਇਸ ਦੇ ਸਫਾਏ ਲਈ ਸਮਾਜੀ, ਰਾਜਸੀ ਤੇ ਸਭਿਆਚਾਰਕ ਤੌਰ ਤੇ ਕਾਰਜਸ਼ੀਲ ਹੋਣ ਦੀ ਅਣਸਰਦੀ ਲੋੜ ਹੈ।

□□□

# ਕੀ ਨਾਸਤਿਕ ਖਲਨਾਇਕ ਹਨ ?

*ਦਵਾਰਕਾ ਭਾਰਤੀ*

ਉਪਰੋਕਤ ਵਿਸ਼ੇ 'ਤੇ ਵਿਚਾਰ ਕਰਨ ਤੋਂ ਪਹਿਲਾਂ ਜੇ ਅਸੀਂ ਨਾਸਤਿਕ/ਆਸਤਿਕ ਸ਼ਬਦ ਦੀ ਪਰਿਭਾਸ਼ਾ ਬਾਰੇ ਚਰਚਾ ਕਰ ਲਈਏ ਤਾਂ ਸਾਨੂੰ ਇਸੇ ਵਿਸ਼ੇ ਨੂੰ ਸਪੱਸ਼ਟ ਕਰਨ 'ਚ ਵਧੇਰੇ ਅਸਾਨੀ ਰਹੇਗੀ, ਪਰ ਇਸਤੋਂ ਵੀ ਪਹਿਲਾਂ ਜੇ ਅਸੀਂ 'ਨਾਇਕ' ਤੇ ਖਲਨਾਇਕ ਸ਼ਬਦਾਂ ਦੇ ਅਰਥਾਂ ਨੂੰ ਵੀ ਆਪਣੇ ਧਿਆਨ ਗੋਚਰੇ ਰੱਖੀਏ ਤਾਂ ਵਿਸ਼ਾ ਹੋਰ ਵੀ ਵਧੇਰੇ ਸਪੱਸ਼ਟ ਹੋ ਜਾਂਦਾ ਹੈ।

ਸ਼ਬਦਕੋਸ਼ 'ਚ ਨਾਇਕ ਦੇ ਅਰਥ ਹਨ : ਰਾਹ ਵਿਖਾਉਣ ਵਾਲਾ, ਪ੍ਰਭਾਵਸ਼ਾਲੀ ਵਿਅਕਤੀ ਜਾਂ ਅਧਿਕਾਰੀ, ਸ੍ਰੇਸ਼ਠ ਪੁਰਸ਼, ਰੂਪ-ਯੌਵਨ ਨਾਲ ਲੱਦਿਆ ਉਹ ਵਿਅਕਤੀ ਜਿਸਦੇ ਚਰਿਤਰ ਨੂੰ ਲੈ ਕੇ ਕਾਵਿ ਜਾਂ ਨਾਟਕ ਆਦਿ ਦੀ ਰਚਨਾ ਕੀਤੀ ਹੋਵੇ ਆਦਿ। ਅਰਥਾਤ ਚੰਗੇ ਤੋਂ ਚੰਗਾ ਵਿਸ਼ੇਸ਼ਣ ਨਾਇਕ ਦੇ ਨਾਲ ਜੋੜਿਆ ਗਿਆ ਹੈ।

ਇਸਦੇ ਵਿਪਰੀਤ 'ਖਲ' ਦੇ ਅਰਥ ਹਨ : ਦੁਸ਼ਟ, ਦੁਰਜਨ, ਖੋਟਾ, ਬੇਸ਼ਰਮ, ਚੁਗਲਖ਼ੋਰ ਆਦਿ। ਅਰਥਾਤ ਖਲਨਾਇਕ ਦੇ ਅਰਥ ਇਹ ਬਣ ਜਾਂਦੇ ਹਨ ਕਿ ਅਜਿਹਾ ਨਾਇਕ ਜੋ ਕਿ ਉਪਰੋਕਤ ਦੱਸੇ ਸ਼ਬਦ 'ਖਲ' ਦੇ ਅਰਥਾਂ ਨਾਲ ਲੈਸ ਹੋਵੇ। ਅਜਿਹਾ ਨਾਇਕ ਜੋ ਦੁਨੀਆਂ ਭਰ ਦੀਆਂ ਬੁਰਾਈਆਂ ਨਾਲ ਲੱਦਿਆ ਗੁੰਨ੍ਹਿਆ ਹੋਵੇ।

ਸਾਡੇ ਦਰਸ਼ਨ ਸਾਹਿਤ ਦੇ ਮੁਤਾਬਕ ਈਸਾ ਤੋਂ 150 ਸਾਲ ਪਹਿਲਾਂ ਹੋਏ ਇੱਕ ਭਾਰਤੀ ਦਾਰਸ਼ਨਿਕ ਪਤੰਜਲੀ ਅਨੁਸਾਰ ਜੋ 'ਅਸਤੀ' ਨੂੰ ਮੰਨਦਾ ਹੈ, ਉਹ 'ਆਸਤਿਕ' ਹੈ ਤੇ ਜਿਹੜੇ 'ਨਾਸਤੀ' ਨੂੰ ਮੰਨਦਾ ਹੈ, ਉਹ ਨਾਸਤਿਕ ਕਿਹਾ ਜਾਵੇਗਾ। ਅਰਥਾਤ ਜਿਹੜਾ ਇਸ ਵਿਚਾਰ 'ਤੇ ਆਸਥਾ ਰੱਖਦਾ ਹੋਵੇ ਕਿ ਇਸ ਲੋਕ ਤੋਂ ਬਾਅਦ ਵੀ ਕੋਈ ਦੂਸਰਾ ਲੋਕ ਮੌਜੂਦ ਹੈ, ਉਸਨੂੰ ਆਸਤਿਕ ਕਿਹਾ ਜਾਣ ਲੱਗਾ। ਪਰ ਜਿਹੜਾ ਮਤ ਜਾਂ ਸਿਧਾਂਤ ਇਹ ਸਵੀਕਾਰ ਨਹੀਂ ਕਰਦਾ ਕਿ ਮੌਤ ਤੋਂ ਬਾਅਦ ਵੀ ਦੂਸਰਾ ਕੋਈ ਹੋਰ ਲੋਕ ਹੈ, ਉਸਨੂੰ 'ਨਾਸਤਿਕ' ਕਿਹਾ ਜਾਣ ਲੱਗਾ। ਪਰ ਇਹ ਪਰਿਭਾਸ਼ਾ ਵੀ ਸਦੀਵੀ ਨਹੀਂ ਰਹਿ ਸਕੀ। ਅੱਗੇ ਜਾ ਕੇ ਇਸਦੀ ਪਰਿਭਾਸ਼ਾ ਹੋਰ ਰੂਪ ਵਟਾ ਗਈ, ਪਰ ਅਰਥ ਉਹੀ ਰਹੇ। ਇਸ ਨਵੀਂ ਪਰਿਭਾਸ਼ਾ ਅਨੁਸਾਰ ਨਾਸਤਿਕ ਉਸਨੂੰ ਕਿਹਾ ਜਾਣ ਲੱਗਾ ਜੋ ਵੇਦਾਂ ਦੀ ਸੱਤਾ ਨੂੰ ਸਿਰਿਓਂ ਹੀ ਨਕਾਰਦਾ ਸੀ ਤੇ ਜਿਹੜਾ ਵੇਦਾਂ ਦੀ ਸੱਤਾ ਨੂੰ ਅੱਖਾਂ ਮੀਟ ਕੇ ਕਬੂਲਦਾ ਸੀ, ਉਸਨੂੰ ਆਸਤਿਕ ਹੋਣ ਦਾ ਮਾਣ ਬਖਸ਼ਿਆ ਜਾਣ ਲੱਗਾ। ਇੱਥੇ ਇਹ ਸਪੱਸ਼ਟ ਕਰਨਾ ਅਤੀ ਜ਼ਰੂਰੀ ਹੈ ਕਿ ਆਸਤਿਕ/ਨਾਸਤਿਕ ਦੀ ਇਹ ਪਰਿਭਾਸ਼ਾ ਕਿਸੇ ਦਾਰਸ਼ਨਿਕ ਵੱਲੋਂ ਨਹੀਂ ਪ੍ਰਚਲਿਤ ਕੀਤੀ ਗਈ, ਇਸਨੂੰ ਪ੍ਰਚਲਿਤ ਕਰਨ ਦਾ ਸਿਹਰਾ ਮਨੂੰ ਨੂੰ ਜਾਂਦਾ ਹੈ, ਜੋ ਕਿ ਇੱਕ ਦਾਰਸ਼ਨਿਕ ਨਹੀਂ ਮੰਨਿਆ ਜਾਂਦਾ। ਉਸਨੂੰ ਇੱਕ ਧਰਮਵੇਤਾ ਮੰਨਿਆ ਜਾਂਦਾ ਹੈ ਕਿਉਂਕਿ ਉਸਨੇ ਇਸ ਪਰਿਭਾਸ਼ਾ ਨੂੰ ਧਾਰਮਿਕ ਰੂਪ ਦੇ ਦਿੱਤਾ। ਜਿਸ ਕਾਰਨ ਇਹ ਪਰਿਭਾਸ਼ਾ ਦਾਰਸ਼ਨਿਕ ਹਲਕਿਆਂ 'ਚ ਚਰਚਾ ਦਾ ਵਿਸ਼ਾ ਬਣ ਗਈ। ਸਾਡੀ ਇਸ ਗੱਲ ਦਾ ਦਰਸ਼ਨ ਦੇ ਪ੍ਰਸਿੱਧ ਚਿੰਤਕ ਡੀ.ਪੀ.ਚਟੋਪਾਧਿਆਏ ਇਸ ਤਰ੍ਹਾਂ ਚਰਚਾ ਕਰਦੇ ਹਨ : ਇਹ ਜਾਣਦੇ ਹੋਏ ਵੀ ਕਿ ਮਨੂੰ ਸਿਰਫ਼ ਧਰਮ ਸ਼ਾਸਤਰਾਂ ਨੂੰ ਪੁਣਾਇਆ ਹੋਇਆ ਧਰਮਵੇਤਾ ਸੀ, ਉਹ ਦਾਰਸ਼ਨਿਕ ਵਿਸ਼ਿਆਂ ਦਾ ਮਾਹਿਰ ਨਹੀਂ ਸੀ, ਫਿਰ ਵੀ ਪਤਾ ਨਹੀਂ ਕਿਉਂ ਅਜੋਕੇ ਵਿਦਵਾਨ ਮਨੂੰ ਦੀ ਮਾਇਆ ਤੋਂ ਆਪਣਾ ਪਿੱਛਾ ਨਹੀਂ ਛੁਡਾ ਸਕੇ।

ਜੇ ਨਾਸਤਿਕ ਤੇ ਆਸਤਿਕ ਸ਼ਬਦ ਦੀ ਵਧੇਰੇ ਪੁਣ-ਛਾਣ ਕੀਤੀ ਜਾਵੇ ਤਾਂ ਇਹ ਤੱਥ ਵੀ ਸਾਹਮਣੇ ਉੱਭਰ ਕੇ ਆਉਂਦਾ ਹੈ ਕਿ ਇਹ ਪਰਿਭਾਸ਼ਾ ਕਿ 'ਜਿਹੜਾ ਈਸ਼ਵਰ ਦੀ ਸੱਤਾ ਨੂੰ ਨਹੀਂ ਮੰਨਦਾ, ਉਹ ਨਾਸਤਿਕ ਹੈ' ਨੂੰ ਵੀ ਚੁਣੌਤੀ ਦਿੱਤੀ ਜਾ ਸਕਦੀ ਹੈ ਕਿਉਂਕਿ ਦਰਸ਼ਨ ਨੂੰ ਈਸ਼ਰਵਾਦੀ ਤੇ ਨਿਰਈਸ਼ੰਵਰਵਾਦੀ ਜਿਹੇ ਦੋ ਵਰਗਾਂ 'ਚ ਵੀ ਵੰਡ ਦਿੱਤਾ ਜਾਂਦਾ ਹੈ ਪਰ ਜਾਣਕਾਰ ਕਹਿੰਦੇ ਹਨ ਕਿ ਇਹ ਵਰਗੀਕਰਨ ਵੀ ਢੁੱਕਵਾਂ ਨਹੀਂ ਕਿਹਾ ਜਾ ਸਕਦਾ ਕਿਉਂਕਿ ਸਾਂਖਿਆ, ਵੈਸ਼ੇਸ਼ਿਕ ਤੇ ਨਿਆਏ, ਈਸ਼ਵਰ ਦੀ ਸੱਤਾ ਤੋਂ ਇਨਕਾਰੀ ਹਨ ਤੇ ਬ੍ਰਹਿਮੰਡ ਦੀ ਉਤਪਤੀ ਦਾ ਮੂਲ ਅਰਥਾਤ ਪਰਮਚੇਤਨਾ ਦੇ ਆਦਰਸ਼ਵਾਦੀ ਸਿਧਾਂਤ ਨੂੰ ਨਹੀਂ, ਸਗੋਂ ਭੌਤਿਕਵਾਦੀ ਸਿਧਾਂਤ ਨੂੰ ਮੰਨਦੇ ਹਨ। ਫਿਰ ਵੀ ਇਨ੍ਹਾਂ ਨੂੰ ਨਾਸਤਿਕ ਨਹੀਂ ਕਿਹਾ ਜਾ ਸਕਦਾ ਕਿਉਂਕਿ ਇਹ ਵੇਦਾਂ ਦੀ ਸੱਤਾ ਨੂੰ ਤਾਂ ਕਿਤੇ ਨਾ ਕਿਤੇ ਜ਼ਰੂਰ ਸਵੀਕਾਰ ਕਰਦੇ ਹਨ। ਇਸੇ ਤਰ੍ਹਾਂ 'ਚਾਰਵਾਕ-ਦਰਸ਼ਨ' ਜਿਹੜਾ ਕਿ ਭੌਤਿਕਵਾਦੀ ਹੈ, ਪਰ ਉਸਨੂੰ ਸਿਰਫ਼ ਇਸੇ ਕਰਕੇ ਹੀ ਨਾਸਤਿਕ ਦਰਸ਼ਨ ਨਹੀਂ ਕਿਹਾ ਜਾਂਦਾ ਕਿ ਉਹ ਭੌਤਿਕਵਾਦੀ ਤੇ ਈਸ਼ਵਰ ਦੀ ਸੱਤਾ ਨੂੰ ਨਹੀਂ ਮੰਨਦਾ, ਸਗੋਂ ਇਸ ਕਰਕੇ ਵੀ ਨਾਸਤਿਕ ਕਿਹਾ ਜਾਂਦਾ ਹੈ ਕਿ ਉਹ ਵੇਦਾਂ ਦੀ ਸੱਤਾ ਨੂੰ ਨਹੀਂ ਮੰਨਦਾ ਸੀ।

ਕਈ ਚਿੰਤਕਾਂ ਨੇ ਭਾਰਤੀ ਦਰਸ਼ਨ ਨੂੰ ਭੌਤਿਕਵਾਦੀ ਤੇ ਅਧਿਆਤਮਵਾਦੀ ਵਰਗਾਂ 'ਚ ਵੀ ਵੰਡਣ ਦੀ ਕੋਸ਼ਿਸ਼ ਕੀਤੀ ਹੈ। ਅਰਥਾਤ ਭੌਤਿਕਵਾਦੀ ਵਿਚਾਰਧਾਰਾ ਨੂੰ ਨਾਸਤਿਕ ਪਰੰਪਰਾ 'ਚ ਰੱਖਿਆ ਜਾਵੇ ਤੇ ਅਧਿਆਤਮਵਾਦੀ ਵਿਚਾਰਧਾਰਾ ਨੂੰ ਆਸਤਿਕ ਵਰਗ 'ਚ ਸ਼ਾਮਿਲ ਕੀਤਾ ਜਾਵੇ। ਪਰ ਇਹ ਵਰਗੀਕਰਨ ਵੀ ਕਈ ਹਲਕਿਆਂ 'ਚ ਨਾਮੰਜ਼ੂਰ ਕਰ ਦਿੱਤਾ ਗਿਆ ਹੈ, ਕਿਉਂਕਿ ਬੁੱਧ ਦਰਸ਼ਨ ਜਿਹੜਾ ਕਿ ਨਾਸਤਿਕ ਦਰਸ਼ਨ ਕਰਾਰ ਦਿੱਤਾ ਗਿਆ ਹੈ, ਉਹ ਅਧਿਆਤਮਵਾਦ ਨੂੰ ਨਕਾਰਦਾ ਵੀ ਨਹੀਂ ਤੇ ਭੌਤਿਕਵਾਦ ਨੂੰ ਪੂਰੀ ਤਰ੍ਹਾਂ ਸਵੀਕਾਰ ਵੀ ਨਹੀਂ ਕਰਦਾ। ਉਹ ਮੱਧ ਵਰਗੀ ਅਖਵਾਉਂਦਾ ਹੈ, ਠੀਕ ਉਸ ਸਿਤਾਰ ਦੀ ਤਰ੍ਹਾਂ



ਜਿਸਨੂੰ ਜੇ ਬਹੁਤਾ ਕਸਿਆ ਜਾਵੇ ਜਾਂ ਬਹੁਤ ਢਿੱਲਾ ਛੱਡ ਦਿੱਤਾ ਜਾਵੇ, ਉਹ ਬੇਸੁਰਾ ਹੋ ਜਾਂਦਾ ਹੈ।

ਇਸ ਤਰ੍ਹਾਂ ਅਸੀਂ ਵੇਖਿਆ ਕਿ ਨਾਸਤਿਕ ਤੇ ਆਸਤਿਕ ਸ਼ਬਦ ਦੇ ਅਰਥ ਤੇ ਵਿਆਖਿਆਵਾਂ ਸਥਿਰ ਨਹੀਂ ਰਹੀਆਂ, ਪਰ ਨਾਸਤਿਕ ਸ਼ਬਦ ਪਿੱਛੇ ਘ੍ਰਿਣਾ ਤੇ ਬਦਨਾਮੀ ਦੀ ਚਾਦਰ ਉਸੇ ਤਰ੍ਹਾਂ ਕਾਇਮ ਰੱਖੀ ਜਾ ਰਹੀ ਜੋ ਸਦੀਆਂ ਪਹਿਲਾਂ ਇੱਕ ਖਾਸ ਵਰਗ ਦੇ ਧਰਮਵੇਤਾ ਨੇ ਰੱਖੀ ਸੀ। ਨਾਸਤਿਕ ਜਾਂ ਆਸਤਿਕ ਦਾ ਵਰਗੀਕਰਨ ਤਾਂ ਇੱਕ ਦਾਰਸ਼ਨਿਕ ਵਰਗੀਕਰਨ ਸੀ, ਜਿਸ 'ਚ ਧਰਮ ਦਾ ਕੋਈ ਦਖਲ ਨਹੀਂ ਸੀ, ਪਰ ਧਰਮ ਦਾ ਦਖਲ ਹੁੰਦਿਆਂ ਹੀ ਆਸਤਿਕ ਵਿਚਾਰਧਾਰਾ ਇੱਕ ਸਨਮਾਨਯੋਗ ਵਿਚਾਰਧਾਰਾ 'ਚ ਪਰਿਵਰਤਿਤ ਹੋ ਜਾਂਦੀ ਹੈ ਤੇ ਨਾਸਤਿਕ ਮਤ ਇੱਕ ਗੈਰ ਸਨਮਾਨਯੋਗ ਵਸਤੂ ਦੇ ਰੂਪ 'ਚ ਵੇਖਿਆ ਜਾਣ ਲੱਗਾ ਜਦ ਕਿ ਨਾਸਤਿਕ ਮੱਤ ਵੀ ਇੱਕ ਅਤਿ ਮਹੱਤਵਪੂਰਨ ਵਿਚਾਰਧਾਰਾ ਦੀ ਅਗਵਾਈ ਕਰਦਾ ਨਜ਼ਰ ਆਉਂਦਾ ਹੈ। ਜੇ ਸਰਲ ਸ਼ਬਦਾਂ 'ਚ ਵਿਆਖਿਆ ਕੀਤੀ ਜਾਵੇ ਤਾਂ ਅਸੀਂ ਇਹ ਕਹਿ ਸਕਦੇ ਹਾਂ ਕਿ ਨਾਸਤਿਕ ਮਤ ਇੱਕ ਅਜਿਹਾ ਮਤ ਹੈ ਜੋ ਕਿ ਸੁਤੰਤਰ ਵਿਚਾਰਾਂ ਦੀ ਤਰਜ਼ਮਾਨੀ ਕਰਦਾ ਹੈ।

ਜਿਵੇਂ ਕਿ ਅਸੀਂ ਪਹਿਲਾਂ ਵੀ ਇਹ ਜ਼ਿਕਰ ਕਰ ਚੁੱਕੇ ਹਾਂ ਕਿ ਨਾਸਤਿਕ ਪਰੰਪਰਾ ਨੂੰ ਇਹ ਨਵੇਂ ਅਰਥ ਦੇਣ 'ਚ, ਕਿ ਜੋ ਵੇਦਾਂ ਦੀ ਸੱਤਾ ਨੂੰ ਨਹੀਂ ਮੰਨਦਾ, ਉਹ ਨਾਸਤਿਕ ਹੈ, ਮਨੂੰ ਦਾ ਪੂਰਾ ਹੱਥ ਸੀ। ਪਰ ਮਨੂੰ ਨੇ ਜੋ ਨਾਸਤਿਕਵਾਦ ਨੂੰ ਅਰਥ ਪ੍ਰਦਾਨ ਕੀਤੇ ਉਨ੍ਹਾਂ 'ਚ ਨਾਸਤਿਕਵਾਦ ਨੂੰ ਭੰਡਣ ਦੀ ਪ੍ਰਕਿਰਿਆ ਵਧੇਰੇ ਤੇਜ਼ ਸੀ। ਭਾਵੇਂ ਦਰਸ਼ਨ ਦੇ ਖੇਤਰ 'ਚ ਨਾਸਤਿਕ ਪਰੰਪਰਾ ਨੂੰ ਇੱਕ ਬਦਨਾਮ ਤੇ ਕੋਝੀ ਪਰੰਪਰਾ ਨਹੀਂ ਮੰਨਿਆ ਜਾਂਦਾ, ਪਰ ਆਮ ਲੋਕਾਂ 'ਚ ਜਾਂ ਧਾਰਮਿਕ ਖੇਤਰ 'ਚ ਨਾਸਤਿਕ ਸ਼ਬਦ ਨੂੰ ਕਦੀ ਵੀ ਸਨਮਾਨਯੋਗ ਸ਼ਬਦ ਨਹੀਂ ਕਬੂਲ ਕੀਤਾ ਗਿਆ। ਇਸਦਾ ਸਾਰਾ ਨਹੀਂ ਤਾਂ ਬਹੁਤਾ ਯੋਗਦਾਨ ਮਨੂੰ ਦਾ ਕਿਹਾ ਜਾ ਸਕਦਾ ਹੈ। ਕਿਉਂਕਿ ਚਾਰਵਾਕ ਵਿਚਾਰਧਾਰਾ, ਬੁੱਧ, ਜੈਨ ਨੇ ਵੇਦਾਂ ਨੂੰ ਰੱਜ ਕੇ ਭੰਡਿਆ ਤੇ ਵੇਦਾਂ ਦੀ ਸੱਤਾ ਨੂੰ ਨਕਾਰਿਆ, ਪਰ ਮਨੂੰ ਕਿਉਂਕਿ ਵੇਦਾਂ ਦੀ ਸੱਤਾ ਨੂੰ ਪ੍ਰਚਾਰਿਤ ਕਰਨਾ ਚਾਹੁੰਦਾ ਸੀ, ਇਸ ਲਈ ਉਸਦੇ ਗਰੰਥ 'ਮਨੂੰ ਸਮਰਿਤੀ' ਦੇ ਵਿਆਖਿਆਕਾਰਾਂ ਨੇ ਨਾਸਤਿਕ ਮਤ ਦੇ ਰੱਜ ਕੇ ਪਰਖੱਚੇ ਉਡਾਏ। ਡੀ.ਪੀ.ਚਟੋਉਪਧਿਆਏ ਮੁਤਾਬਿਕ ਇਸ ਤਰ੍ਹਾਂ ਨਾਲ ਚਿੰਤਨ ਨੂੰ ਬਦਨਾਮ ਕੀਤਾ ਗਿਆ। ਜਿਸ ਤਰ੍ਹਾਂ ਨਾਸਤਿਕ ਤੇ ਈਸ਼ਵਰ ਵਿਰੋਧੀ ਕਹਿ ਕੇ ਕਿਸੇ ਦਾਰਸ਼ਨਿਕ ਨੂੰ ਬਦਨਾਮ ਕੀਤਾ ਜਾਂਦਾ ਸੀ ਤਾਂ ਇਸਦੇ ਉਲਟ ਆਸਤਿਕ ਨੂੰ ਇੱਕ ਜ਼ਰੂਰੀ ਚਿੰਤਕ ਗਰਦਾਨਿਆ ਜਾਂਦਾ ਸੀ। ਆਸਤਿਕ ਲੋਕਾਂ ਲਈ ਨਾਸਤਿਕ ਬਹੁਤ ਚਿੰਤਾ ਦਾ ਕਾਰਨ ਬਣੇ ਰਹੇ, ਕਿਉਂਕਿ ਇਹ ਲੋਕ ਸਦਾ ਈਸ਼ਵਰ ਤੇ ਵੇਦਾਂ ਦੀ ਸੱਤਾ ਲਈ ਸਿਰਦਰਦੀ ਦਾ ਕਾਰਨ ਬਣਦੇ ਰਹੇ।

ਪਰ ਪ੍ਰਸ਼ਨ ਉੱਠਦਾ ਹੈ ਕਿ ਕੀ ਨਾਸਤਿਕ ਪਰੰਪਰਾ ਸੱਚਮੁੱਚ ਹੀ ਸਮਾਜ ਲਈ ਘਾਤਕ ਹੈ ਤੇ ਇਸ ਪਰੰਪਰਾ ਨੂੰ ਮੰਨਣ ਵਾਲੇ ਨਾਇਕ ਨਾ ਹੋ ਕੇ, ਖਲਨਾਇਕ ਹਨ ? ਅੱਜ ਜਦੋਂ ਕਿ ਨਾਸਤਿਕ ਦੇ ਅਰਥ ਇਹ ਹੋ ਗਏ ਹਨ ਕਿ ਜੋ ਪੁਰਾਣੀਆਂ ਪਰੰਪਰਾਵਾਂ ਨੂੰ ਦ੍ਰਿੜਤਾ ਨਾਲ ਨਕਾਰਦਾ ਹੈ, ਅੰਧ-ਵਿਸ਼ਵਾਸਾਂ ਤੋਂ ਮੁਨਕਰ ਹੈ, ਧਰਮ ਤੇ ਧਾਰਮਿਕ ਪਖੰਡਾਂ ਤੋਂ ਆਕੀ ਹੈ ਤੇ ਪ੍ਰਗਤੀਸ਼ੀਲ ਵਿਚਾਰਾਂ ਦਾ ਧਾਰਨੀ ਹੈ, ਕੀ ਸੱਚਮੁੱਚ ਹੀ ਸਮਾਜ 'ਚ ਖਲਨਾਇਕ ਦੀ ਭੂਮਿਕਾ ਅਦਾ ਕਰ ਰਿਹਾ ਹੈ ? ਜਿਵੇਂ ਕਿ ਨਾਸਤਿਕ ਪਰੰਪਰਾ ਦੀ ਸਦੀਆਂ ਤੋਂ ਇਹ ਭੂਮਿਕਾ ਰਹੀ ਹੈ ਕਿ ਉਸਨੇ ਇੱਕ ਅਜਿਹੀ ਸੋਚ ਦਾ ਪੱਲਾ ਕਦੇ ਨਹੀਂ ਛੱਡਿਆ ਜੋ ਤਰਕ ਸ਼ਾਸਤਰ ਰਾਹੀਂ ਪ੍ਰਫੁੱਲਿਤ ਹੁੰਦੀ ਸੀ। ਇਸਦੀ ਮਿਸਾਲ ਅਸੀਂ ਚਾਰਵਾਕ ਵਿਚਾਰਧਾਰਾਂ ਜਾਂ ਬੁੱਧ ਦੀ ਤਰਕਸ਼ੈਲੀ ਰਾਹੀਂ ਵੇਖ ਸਕਦੇ ਹਾਂ। ਜਦੋਂ ਵੇਦਾਂ ਦੀ ਅਣਦੇਖੀ ਕਰਨ ਵਾਲਿਆਂ ਵਿਰੁੱਧ ਸਖ਼ਤ ਕਾਨੂੰਨੀ ਕਰਵਾਈਆਂ ਕਰਨ ਦਾ ਮਨੂੰ ਨੇ ਸਮਰਥਨ ਕੀਤਾ। ਲੋਕਾਂ 'ਚ ਲੋਕਾਇਤਾਂ ਨੂੰ ਰੱਜ ਕੇ ਬਦਨਾਮ ਕਰਨ ਦੀ ਪੂਰੀ ਕੋਸ਼ਿਸ਼ ਕੀਤੀ ਗਈ, ਬ੍ਰਾਹਮਣਾਂ ਜਾਂ ਪ੍ਰੋਹਿਤ ਵਰਗ ਨੇ ਕਿਸੇ ਵੀ ਅਜਿਹੇ ਦਾਰਸ਼ਨਿਕ ਬਿੰਦੂ ਦੇ ਉਭਰਨ ਦਾ ਪੂਰੀ ਸਖ਼ਤੀ ਨਾਲ ਵਿਰੋਧ ਕੀਤਾ ਜੋ ਉਨ੍ਹਾਂ ਦੀ ਸੱਤਾ ਨੂੰ ਵੰਗਾਰਦਾ ਸੀ, ਪਰ ਚਾਰਵਾਕ ਵਿਚਾਰਧਾਰਾ ਤੇ ਬੁੱਧ ਧਰਮ/ਦਰਸ਼ਨ ਨੇ ਪੂਰੀ ਹਿੰਮਤ ਨਾਲ ਇਸ ਸਥਿਤੀ ਦਾ ਮੁਕਾਬਲਾ ਕੀਤਾ ਤੇ ਆਪਣੀ ਤਰਕਪੂਰਨ ਸ਼ੈਲੀ ਰਾਹੀਂ ਬ੍ਰਾਹਮਣਵਾਦ ਦੇ ਵਿਰੁੱਧ ਇੱਕ ਵਿਚਾਰਧਾਰਕ ਜੰਗ ਛੇੜੀ ਰੱਖੀ। ਬ੍ਰਾਹਮਣਵਾਦ ਵਿਰੁੱਧ ਜਿਹੜੇ ਤਰਕ ਸਾਨੂੰ ਅੱਜ ਵੀ ਨਵੇਂ ਲੱਗਦੇ ਹਨ, ਚਾਰਵਾਕਾਂ ਤੇ ਬੋਧਾਂ ਨੇ ਸਥਾਪਿਤ ਕੀਤੇ ਸਨ। ਉਹ ਸਦੀਆਂ ਪਹਿਲਾਂ ਚਾਰ ਵਾਕਾਂ ਅਤੇ ਬੋਧੀਆਂ ਨੇ ਸਥਾਪਤ ਕੀਤੇ ਸਨ। ਚਾਰਵਾਕ ਕਹਿੰਦੇ ਹਨ, ਕਿ ਜੇ ਸਰਾਧ ਦੇ ਮੌਕੇ ਵਿਚ ਬ੍ਰਾਹਮਣ ਦਾ ਖਾਧਾ ਪੀਤਾ ਮ੍ਰਿਤ ਵਿਅਕਤੀ ਤੱਕ ਪੁੱਜ ਜਾਂਦਾ ਹੈ ਤਾਂ ਇਸ ਤਰ੍ਹਾਂ ਕਿਉਂ ਨਹੀਂ ਹੁੰਦਾ ਕਿ ਕਿਸੇ ਦੋ-ਮੰਜ਼ਿਲੀ ਇਮਾਰਤ 'ਚ ਰਹਿੰਦਿਆਂ ਥੱਲੇ ਦੀ ਮੰਜਿਲ ਵਾਲੇ ਦਾ ਖਾਧਾ ਉੱਪਰ ਵਾਲੀ ਮੰਜ਼ਿਲ 'ਤੇ ਰਹਿੰਦੇ ਵਿਅਕਤੀ ਨੂੰ ਰਜਾ ਜਾਵੇ। ਇਸੇ ਤਰ੍ਹਾਂ ਬੋਧਾਂ ਨੇ ਵੀ ਆਪਣੀ ਤਰਕ ਪ੍ਰਣਾਲੀ ਰਾਹੀਂ ਆਸਤਿਕਵਾਦੀ ਵਿਚਾਰਧਾਰਕ ਬ੍ਰਾਹਮਣਾਂ ਨੂੰ ਚੈਲਿੰਜ ਕੀਤਾ।

ਗੌਤਮ ਬੁੱਧ ਦਾ ਤਾਂ ਪੂਰਾ ਤਰਕ ਸ਼ਾਸਤਰ ਹੀ ਬ੍ਰਾਹਮਣਵਾਦੀ ਸੋਚ ਦੇ ਵਿਰੁੱਧ ਖੜ੍ਹਾ ਵਿਖਾਈ ਦਿੰਦਾ ਹੈ, ਖਾਸ ਤੌਰ ਤੇ ਬੁੱਧ ਦਾ ਸਮਾਜਿਕ ਦਰਸ਼ਨ ਤਾਂ ਪੈਦਾ ਹੀ ਪ੍ਰੋਹਿਤ ਵਾਦ ਦੇ ਵਿਰੋਧ 'ਚੋਂ ਹੋਇਆ ਸੀ। ਜਦੋਂ ਆਸਤਿਕ ਵਿਚਾਰਧਾਰਾ ਕਹਿੰਦੀ ਹੈ ਕਿ ਈਸ਼ਵਰ (ਬ੍ਰਹਮ) ਦਾ ਘੜਿਆ ਹੀ ਇਹ ਪੂਰਾ ਸੰਸਾਰ ਚੱਲ ਰਿਹਾ ਹੈ ਤਾਂ ਬੁੱਧ ਕਹਿੰਦਾ ਹੈ ਕਿ ਇਸ ਸੰਸਾਰ ਦੀ ਉਤਪਤੀ ਪਿੱਛੇ ਕੋਈ ਕਾਰਨ ਹੈ। ਕਿਸੇ ਕਾਰਨ ਬਿਨਾਂ ਕਿਸੇ ਵਸਤੂ ਦਾ ਅਸਤਿਤਵ ਨਹੀਂ ਹੁੰਦਾ। ਇੱਕ ਵਸਤੂ ਖਤਮ ਹੁੰਦੀ ਹੈ ਤਾਂ ਹੀ ਦੂਸਰੀ ਵਸਤੂ ਦਾ ਵਜੂਦ ਬਣਦਾ ਹੈ। ਆਸਤਿਕਵਾਦੀਆਂ ਦਾ ਇੱਕ ਮੱਤ ਇਹ ਸੀ ਕਿ ਕਿਸੇ ਬ੍ਰਿਖ ਦਾ ਪੈਦਾ ਹੋਣਾ ਬੀਜ ਦੇ ਰੂਪ ਦਾ ਪਰਿਵਰਤਨ ਤੇ ਵਿਕਾਸ ਨਹੀਂ ਹੈ, ਸਗੋਂ ਬੀਜ 'ਚ ਮੌਜੂਦ 'ਬ੍ਰਿਖ-ਆਤਮਾ' ਦੀ ਅਭਿਵਿਅਕਤੀ ਹੈ। ਬੁੱਧ ਨੇ ਇਸ

ਮਤ ਨੂੰ ਬਿਲਕੁਲ ਰੱਦ ਕਰ ਦਿੱਤਾ। ਉਨ੍ਹਾਂ ਕਿਹਾ ਕਿ ਇੱਕ ਵਸਤੂ ਦੇ ਵਿਨਾਸ਼ ਤੋਂ ਦੂਸਰੀ ਵਸਤੂ ਦੀ ਉਤਪਤੀ ਹੁੰਦੀ ਹੈ।

ਕਿਹਾ ਜਾਂਦਾ ਹੈ ਕਿ ਚਾਰਵਾਕਾਂ ਨੂੰ ਭੌਤਿਕ ਵਾਦੀ ਕਹਿ ਕੇ ਨਿੰਦਿਆ ਗਿਆ। ਚਾਰਵਾਕਾਂ ਬਾਰੇ ਇਹ ਪ੍ਰਸਿੱਧ ਕਰ ਦਿੱਤਾ ਗਿਆ ਕਿ ਉਨ੍ਹਾਂ ਦੀ ਮਾਨਤਾ ਹੈ ਕਿ ਮੌਜ ਨਾਲ ਰਹੋ ਭਾਵੇਂ ਉਧਾਰ ਲੈ ਕੇ ਖਾਉ। ਇਸ ਤਰ੍ਹਾਂ ਦੇ ਕਈ ਵਿਚਾਰ ਨਾਸਤਿਕਾਂ ਪ੍ਰਤੀ ਘੜੇ ਗਏ। ਦਰਅਸਲ ਇਹ ਇੱਕ ਸਤੰਤਰ ਸੋਚ ਪ੍ਰਤੀ ਆਸਤਿਕ ਵਾਦੀਆਂ ਦਾ ਹਮਲਾ ਸੀ।

ਇੱਕ ਮਹੱਤਵਪੂਰਨ ਤੱਥ, ਕਈ ਵਿਦਵਾਨਾਂ ਨੇ ਇਹ ਵੀ ਦੱਸਿਆ ਹੈ ਕਿ ਭਾਰਤ ਦੇ ਆਸਤਿਕਵਾਦੀ ਜਿਸ ਤਰ੍ਹਾਂ ਨਾਸ੍ਤਕਾਂ ਨੂੰ ਲੈ ਕੇ ਚਿੰਤਾ ਨਾਲ ਗ੍ਰਸਿਤ ਹੋਏ ਪਏ ਸਨ, ਹੱਥੀ ਕੰਮ ਕਰਨ ਵਾਲੇ ਸ਼ੂਦਰਾਂ ਪ੍ਰਤੀ ਵੀ ਬਹੁਤ ਚਿੰਤਾ ਰੱਖਦੇ ਸਨ। ਮਨੂੰ ਦਾ ਕਹਿਣਾ ਸੀ, ਅਜਿਹੇ ਦੇਸ਼ 'ਚ ਨਹੀਂ ਰਹਿਣਾ ਚਾਹੀਦਾ ਜਿਥੋਂ ਦੇ ਸ਼ਾਸਕ ਸ਼ੂਦਰ ਹੋਣ, ਅਰਥਾਤ ਅਧਾਰਮਿਕ ਲੋਕ ਹੋਣ, ਜਿੱਥੇ ਪਖੰਡੀਆਂ ਦਾ ਰਾਜ ਹੋਵੇ ਤੇ ਜਿੱਥੇ ਛੋਟੀਆਂ ਜਾਤਾਂ ਰਹਿੰਦੀਆਂ ਹੋਣ।

ਮਨੂੰ ਨੇ ਇੱਥੇ ਹੀ ਬੱਸ ਨਹੀਂ ਕੀਤੀ ਉਨ੍ਹਾਂ ਆਖਿਆ ਕਿ ਜਿਸ ਸਮਾਜ 'ਚ ਨਾਸਤਿਕ ਰਹਿੰਦੇ ਹਨ, ਉਹ ਸਮਾਜ ਜਲਦੀ ਹੀ ਨਸ਼ਟ ਹੋ ਜਾਂਦਾ ਹੈ। ਇੱਕ ਟਿੱਪਣੀਕਾਰ ਮੇਘਾਦੂਤ ਕਹਿੰਦੇ ਹਨ ਕਿ : 'ਰਾਜ ਦੇ ਵਿਨਾਸ਼ ਦਾ ਅਰਥ ਹੈ ਉਸਦੇ ਸ਼ਾਸਕਾਂ ਦਾ ਖਤਮ ਹੋ ਜਾਣਾ। ਰਾਜ 'ਚ ਜਦੋਂ ਨਾਸਤਿਕ ਭਰੇ ਹੋਣ ਤਾਂ, ਇਹੀ ਕੁਝ ਹੁੰਦਾ ਹੈ। ਨਾਸਤਿਕਾਂ ਦੇ ਭਰੇ ਹੋਣ ਦਾ ਅਰਥ ਹੈ, ਲੋਕਾਇਤਾਂ ਆਦਿ ਦਾ ਭਰੇ ਹੋਣਾ, ਜੋ ਪੁਨਰ ਜਨਮ 'ਤੇ ਵਿਸ਼ਵਾਸ ਨਹੀਂ ਕਰਦੇ।' ਇੱਕ ਟਿੱਪਣੀਕਾਰ, ਕੁਲੂਕ ਭੱਟ, ਇਸੇ ਗੱਲ ਨੂੰ ਦੁਹਰਾਉਂਦੇ ਹਨ : 'ਨਾਸਤਿਕਾਂ ਦੇ ਭਰੇ ਹੋਏ ਹੋਣ ਦਾ ਅਰਥ ਹੈ, ਪੁਨਮ-ਜਨਮ 'ਚ ਯਕੀਨ ਨਾ ਰੱਖਣ ਵਾਲਿਆ ਦਾ ਭਰੇ ਹੋਣਾ ਹੈ।'

ਜਦੋਂ ਵੀ ਸੱਤਾ ਦਾ ਪ੍ਰਸ਼ਨ ਪੈਦਾ ਹੁੰਦਾ ਹੈ, ਤਾਂ ਵੀ ਨਾਸਤਿਕਾਂ ਨੂੰ ਨਾਇਕ ਨਹੀਂ ਖਲਨਾਇਕ ਕਹਿ ਕੇ ਗਰਦਾਨਿਆ ਜਾਂਦਾ ਹੈ। ਕੌਟਲਿਆ ਵਰਗੇ ਵਿਦਵਾਨ ਜੋ ਰਾਜਨੀਤੀ ਦੇ ਮਾਹਿਰ ਗਿਣੇ ਜਾਂਦੇ ਹਨ, ਭਾਵੇਂ ਅੰਧਵਿਸਵਾਸ਼ਾਂ ਵਿਰੁੱਧ ਸਨ, ਪਰ ਸੱਤਾ ਨੂੰ ਆਪਣੇ ਹੱਥਾਂ 'ਚ ਬਣਾਈ ਰੱਖਣ ਲਈ, ਉਹ ਜਨਤਾ ਨੂੰ ਜੋਤਿਸ਼, ਇੰਦਰਜਾਲਿਕ ਯੁਕਤੀਆਂ 'ਚ ਫਸਾਈ ਰੱਖਣ ਦੇ ਵਿਰੁੱਧ ਨਹੀਂ ਸਨ ਅਰਥਾਤ ਆਸਤਿਕਵਾਦ ਦਾ ਝੰਡਾ ਬੁਲੰਦ ਰੱਖਣ ਦੀ ਹਰ ਕਵਾਇਦ ਕਰਦੇ ਰਹਿਣਾ।

ਨਾਸਤਿਕਵਾਦ ਦਾ ਸਿੱਧਾ ਸਬੰਧ ਬੁੱਧੀਵਾਦ ਨਾਲ ਜੁੜਿਆ ਹੋਇਆ ਹੈ ਤੇ ਆਸਤਿਕਵਾਦੀ ਧਰਮ ਸਦਾ ਬੁੱਧੀਵਾਦ ਤੋਂ ਭਗੌੜਾ ਰਿਹਾ ਹੈ। ਯਾਗਵਲਕਿਆ ਸਮਰਿਤੀ, ਬੁੱਧੀਵਾਦ ਬਨਾਮ ਨਾਸਤਿਕ ਵਾਦੀਆਂ ਨੂੰ ਇਸ ਤਰ੍ਹਾਂ ਖਲਨਾਇਕ ਬਣਾ ਕੇ ਪੇਸ਼ ਕਰਦੀ ਹੈ : 'ਵੇਦਾਂ ਦੀ ਨਿੰਦਿਆ ਕਰਨੀ ਤੇ ਬ੍ਰਾਹਮਣ ਦੀ ਹੱਤਿਆ ਕਰਨੀ-ਇਹ ਦੋਨੋਂ ਇੱਕੋ ਤਰ੍ਹਾਂ ਦੇ ਅਪਰਾਧ ਹਨ ਅਰਥਾਤ ਬੁੱਧੀਵਾਦ ਤੇ ਵੇਦ ਨਿੰਦਕਾਂ 'ਚ ਕੋਈ ਫਰਕ ਨਹੀਂ ਗਿਣਿਆ ਗਿਆ। ਇੱਥੇ ਇਹ ਵੀ ਚਰਚਾ ਕਰਨੀ ਬਣਦੀ ਹੈ ਕਿ ਜੇ ਬ੍ਰਾਹਮਣ ਵੀ ਵੇਦ ਨਿੰਦਕ ਹੈ ਤਾਂ ਉਸਨੂੰ ਵੀ ਨਾਸਤਿਕ ਮੰਨਿਆ ਜਾਣਾ ਚਾਹੀਦਾ ਹੈ ਤੇ ਉਸਨੂੰ ਸਮਾਜ 'ਚੋਂ ਬਾਹਰ ਕੱਢ ਦੇਣਾ ਚਾਹੀਦਾ ਹੈ ਅਰਥਾਤ ਉਹ ਖਲਨਾਇਕ ਗਰਦਾਨਿਆ ਜਾਣਾ ਚਾਹੀਦਾ ਹੈ। ਕਿਹਾ ਜਾਣਾ ਚਾਹੀਦਾ ਹੈ ਕਿ ਵੇਦ ਨਿੰਦਕ ਵਾਸਤੇ ਸਮਾਜ 'ਚ ਕੋਈ ਜਗ੍ਹਾ ਨਹੀਂ।

ਵਸ਼ਿਸ਼ਟ ਧਰਮ ਸੂਤਰ 'ਚ ਸਿੱਧੇ ਤੇ ਸਾਫ ਸ਼ਬਦਾਂ 'ਚ ਸਪੱਸ਼ਟ ਕੀਤਾ ਗਿਆ ਹੈ, ਕਿ 'ਧਰਮ ਸ਼ਾਸਤਰਾਂ ਦੀ ਆਗਿਆ ਨਾ ਮੰਨਣ ਵਾਲੇ ਤਬਾਹ ਹੋ ਕੇ ਰਹਿਣਗੇ। ਵੇਦਾਂ ਨੂੰ ਪ੍ਰਮਾਣਿਕ ਨਹੀਂ ਮੰਨਣਾ, ਰਿਸ਼ੀਆਂ ਦੀ ਵਾਣੀ 'ਚ ਦੋਸ਼ ਕੱਢਣਾ ਤੇ ਹਰ ਗੱਲ 'ਚ ਹੀਲ ਹੁੱਜਤ ਕਰਨੀ ਵਿਨਾਸ਼ ਵੱਲ ਲੈ ਜਾਂਦਾ ਹੈ।' ਅਰਥਾਤ ਜੋ ਇੰਨ੍ਹਾਂ ਗੱਲਾਂ ਤੇ ਅਮਲ ਨਹੀਂ ਕਰਦਾ ਉਹ ਨਾਸਤਿਕ ਹੈ, ਤੇ ਨਾਸਤਿਕ ਸਮਾਜ ਰਹਿਣ ਦਾ ਅਧਿਕਾਰ ਨਹੀਂ ਰੱਖਦਾ, ਇਸ ਲਈ ਉਹ ਖਲਨਾਇਕ ਹੈ ਅਰਥਾਤ ਬੁਰਾ ਆਦਮੀ ਹੈ। ਮਹਾਂਭਾਰਤ ਦੀਆਂ ਕਥਾਵਾਂ ਰਾਹੀਂ ਵੀ ਇਹ ਸਿੱਧ ਕੀਤਾ ਗਿਆ ਹੈ ਕਿ ਜੋ ਵੇਦ ਨਿੰਦਕ ਹੈ ਉਹ ਕਈ ਤਰ੍ਹਾਂ ਦੇ ਦੁੱਖ ਭੋਗਦਾ ਹੈ। ਇੱਕ ਅਜਿਹੀ ਹੀ ਕਥਾ ਆਉਂਦੀ ਹੈ ਕਿ ਇੱਕ ਵਿਉਪਾਰੀ ਨੇ ਕਿਸੇ ਬ੍ਰਾਹਮਣ ਨੂੰ ਆਪਣੇ ਰੱਥ ਥੱਲੇ ਕੁਚਲ ਦਿੱਤਾ ਤੇ ਉਹ ਬ੍ਰਾਹਮਣ ਆਤਮ ਹੱਤਿਆ ਕਰਨ ਲਈ ਤਿਆਰ ਹੋ ਜਾਂਦਾ ਹੈ ਤਾਂ ਇੰਦਰ ਇੱਕ ਗਿੱਦੜ ਦੇ ਰੂਪ 'ਚ ਪ੍ਰਗਟ ਹੋ ਕੇ ਆਪਣੇ ਪਸ਼ੂ ਜੂਨੀ 'ਚ ਹੋਣ ਦੀ ਕਹਾਣੀ ਦੱਸਦਾ ਹੈ ਕਿ ਉਹ ਇਸ ਲਈ ਪਸ਼ੂ ਜੂਨੀ 'ਚ ਪਿਆ ਹੈ ਕਿਉਂਕਿ ਜਦੋਂ ਉਹ ਆਪਣੇ ਪਿਛਲੇ ਜਨਮ 'ਚ ਆਦਮੀ ਸੀ ਤਾਂ ਉਹ ਆਪਣੇ ਤਰਕਾਂ ਰਾਹੀਂ ਆਪਣੀ ਬੁੱਧੀ ਦੁਆਰਾ ਧਰਮ ਸ਼ਾਸਤਰਾਂ ਪ੍ਰਤੀ ਸ਼ੰਕਾਵਾਂ ਪ੍ਰਗਟ ਕਰਿਆ ਕਰਦਾ ਸੀ ਤੇ ਉਹ ਨਾਸਤਿਕ ਸੀ, ਇਸ ਲਈ ਉਹ ਗਿੱਦੜ ਜੂਨੀ ਭੋਗ ਰਿਹਾ ਹੈ।

ਰਮਾਇਣ 'ਚ ਵੀ ਤਰਕਵਾਦੀ ਸੋਚ ਰੱਖਣ ਵਾਲਿਆਂ ਵਿਰੁੱਧ ਬਹੁਤ ਜਹਿਰ ਉਗਲਿਆ ਗਿਆ ਹੈ। ਰਾਮ, ਭਰਤ ਨੂੰ ਇੱਕ ਆਦਰਸ਼ਵਾਦੀ ਰਾਜ ਵਿਵਸਥਾ ਸਥਾਪਿਤ ਕਰਨ ਲਈ ਸਲਾਹ ਦਿੰਦੇ ਹਨ :

'ਪਿਆਰੇ ਬੰਧੂ, ਭੌਤਿਕਵਾਦੀਆਂ ਦੀ ਨਕਲ ਕਰਨ ਵਾਲੇ ਬ੍ਰਾਹਮਣਾ ਨੂੰ ਕਦੇ ਆਸਰਾ ਨਹੀਂ ਦੇਣਾ। ਇਹ ਅਨਰਥ ਕਰਨ 'ਚ ਮੁਹਾਰਿਤ ਰੱਖਦੇ ਹਨ। ਧਰਮ ਸ਼ਾਸਤਰਾਂ ਜਿਹੇ ਸ੍ਰੇਸ਼ਠ ਗ੍ਰੰਥਾਂ ਦੇ ਹੋਣ ਦੇ ਬਾਵਜੂਦ ਵੀ, ਇਹ ਮੂਰਖ ਆਪਣੀ ਪ੍ਰਤਿਭਾ ਨੂੰ ਤਰਕ ਵਿੱਦਿਆ ਰਾਹੀਂ ਸਥਾਪਿਤ ਕਰ ਲੈਂਦੇ ਹਨ ਤੇ ਧਰਮ ਸ਼ਾਸਤਰਾਂ ਨੂੰ ਫਜ਼ੂਲ ਜਿਹੀ ਵਸਤੂ ਘੋਸ਼ਿਤ ਕਰਦੇ ਹਨ।'

ਇਹ ਮਿਸਾਲਾਂ ਸਾਨੂੰ ਇਹ ਸਮਝਣ ਲਈ ਬਹੁਤ ਹਨ, ਕਿ ਨਾਸਤਿਕਾਂ ਨੂੰ ਕਦੇ ਭੌਤਿਕਵਾਦੀ ਕਹਿ ਕੇ ਤੇ ਕਦੇ ਅਧਾਰਮਿਕ ਵਿਅਕਤੀ ਕਹਿ ਕੇ ਕਿਵੇਂ ਖਲਨਾਇਕ ਗਰਦਾਨਿਆ ਗਿਆ। ਇਹ ਪਰੰਪਰਾ ਅਜੇ ਵੀ ਉਸੇ ਤਰ੍ਹਾਂ ਸਥਾਪਿਤ ਹੋਈ



ਆਪਣਾ ਕੰਮ ਕਰੀ ਜਾ ਰਹੀ ਹੈ। ਅੱਜ ਵੀ ਇਹ ਗਿਆਨ ਦੇ ਖੋਜੀ, ਬੁੱਧੀਵਾਦੀ ਤੇ ਨਿਵੇਕਲੇ ਵਿਚਾਰਾਂ ਦੇ ਵਿਅਕਤੀ ਜੋ ਅਜੋਕੀ ਸਮਾਜਿਕ, ਰਾਜਨੈਤਿਕ ਰਚਨਾ ਦੇ ਖਿਲਾਫ ਆਪਣੇ ਵਿਚਾਰਾ ਦਾ ਘੋਲ ਜਾਰੀ ਰੱਖ ਰਹੇ ਹਨ, ਨੂੰ ਨਾਇਕ ਦੇ ਤੌਰ ਤੇ ਸਵੀਕਾਰ ਨਹੀਂ ਕੀਤਾ ਜਾ ਰਿਹਾ। ਇੰਨ੍ਹਾਂ ਦੀ ਹੋਂਦ ਇੱਕ ਖਲਨਾਇਕ ਵਜੋਂ ਸਮਾਪਤ ਹੁੰਦੀ ਵਿਖਾਈ ਨਹੀਂ ਦਿੰਦੀ। ਕੀ ਇਹ ਸੱਚਮੁੱਚ ਖਲਨਾਇਕ ਹਨ ? ਇਹ ਪ੍ਰਸ਼ਨ ਹਰ ਉਸ ਵਿਅਕਤੀ ਲਈ ਵੇਦਨਾ ਦਾ ਸਬੱਬ ਬਣ ਸਕਦਾ ਹੈ, ਜੋ ਪ੍ਰਗਤੀਵਾਦੀ, ਵਿਗਿਆਨਿਕ, ਬੁੱਧੀਵਾਦੀ ਸੋਚ ਕਾਇਮ ਰੱਖਣ ਦੇ ਆਹਰ 'ਚ ਲੱਗਾ ਹੋਇਆ ਹੈ। ਮੌਜੂਦਾ ਧਾਰਮਿਕ ਢਾਂਚਾ ਏਨਾਂ ਦੂਸ਼ਿਤ ਹੋ ਗਿਆ ਹੈ, ਕਿ ਈਸ਼ਵਰ ਨੂੰ ਆਪਣੇ ਆਪਣੇ ਧਾਰਮਿਕ ਸਥਾਨਾਂ 'ਚ ਕੈਦ ਕਰਕੇ ਉਸਤੋਂ ਇੱਕ ਫਿਰਕੇ ਦਾ ਖਾਤਮਾ ਤੇ ਦੂਜੇ ਦੀ ਚੜ੍ਹਤ ਦਾ ਸੱਦਾ ਦਿੱਤਾ ਜਾਂਦਾ ਹੈ। ਕਿਸੇ ਦੀ ਮਸਜਿਦ ਢਾਹ ਕੇ ਦੂਸਰਾ ਧਰਮ ਅਸਥਾਨ ਸਥਾਪਿਤ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ। ਆਪਣੇ ਈਸ਼ਵਰ ਦੇ ਨਾਂ ਤੇ ਰੱਥ ਯਾਤਰਾਵਾਂ ਦੌੜਾਈਆਂ ਗਈਆਂ ਤੇ ਸਾਰੀਆਂ ਕਦਰਾਂ ਕੀਮਤਾਂ ਨੂੰ ਛਿੱਕੇ ਟੰਗ ਕੇ ਸੱਤਾ ਪ੍ਰਾਪਤੀ ਲਈ ਜੱਦੋ ਜਹਿਦ ਲਗਾਤਾਰ ਜਾਰੀ ਹੈ। ਏ.ਕੇ.ਸੰਤਾਲੀ ਜਿਹੇ ਹਥਿਆਰ ਇਹ ਫੈਸਲਾ ਕਰਦੇ ਹਨ ; ਕਿ ਕਿਸ ਨੇ ਜਿਉਣਾ ਹੈ, ਤੇ ਕਿਸ ਨੂੰ ਮਾਰ ਘੱਤਣਾ ਹੈ। ਆਪਣੀਆਂ ਮੰਗਾਂ ਵਾਸਤੇ ਜਹਾਜ ਅਗਵਾ ਕੀਤੇ ਜਾਂਦੇ ਹਨ ਤੇ ਸੈਂਕੜੇ ਮੁਸਾਫ਼ਿਰਾਂ ਦੀਆਂ ਜਾਨਾਂ ਦਾਅ ਤੇ ਲਾ ਦਿੱਤੀਆਂ ਜਾਂਦੀਆਂ ਹਨ। ਬੰਬਾਂ ਦੇ ਧਮਾਕੇ ਕਰਕੇ ਹਜਾਰਾਂ ਲੋਕੀਂ ਮਾਰੇ ਤੇ ਫੱਟੜ ਕੀਤੇ ਜਾ ਰਹੇ ਹਨ। ਇਹ ਸਾਰਾ ਵਰਤਾਰਾ ਕਿੰਨਾਂ ਲੋਕਾਂ ਰਾਹੀਂ ਪੈਦਾ ਕੀਤਾ ਜਾ ਰਿਹਾ ਹੈ ? ਕੀ ਇਹ ਨਾਸਤਕਵਾਦੀ ਹਨ ? ਬਾਲ ਠਾਕਰੇ ਵਰਗੇ ਜੋ ਅੱਜ ਨਾਇਕ ਦਾ ਦਰਜਾ ਹਾਸਿਲ ਕਰੀ ਬੈਠੇ ਹਨ, ਕੀ ਉਹ ਨਾਸਤਿਕ ਪਰੰਪਰਾ ਦੇ ਲੋਕ ਹਨ ? ਕੀ ਨਾਸਤਿਕਾਂ ਨੇ ਅਜਿਹਾ ਕੋਈ ਪਾਤਰ ਪੈਦਾ ਕੀਤਾ, ਜੋ ਸਮਾਜ ਨੂੰ ਤਬਾਹ ਕਰਨ ਦੀ ਇੱਛਾ ਰੱਖਦਾ ਹੋਵੇ। ਕੀ ਨਾਸਤਿਕੀ ਵਿਚਾਰਧਾਰਾ ਨੇ ਅਜਿਹਾ ਕੋਈ ਮਨੂੰ ਪੈਦਾ ਕੀਤਾ ਜਿਸ ਰਾਹੀਂ ਸਾਰਾ ਭਾਰਤੀ ਸਮਾਜ ਛੋਟੇ ਛੋਟੇ ਟੁਕੜਿਆਂ 'ਚ ਵੰਡਿਆ, ਸਾਰੀ ਦੁਨੀਆ ਲਈ ਤਮਾਸ਼ਾ ਬਣਿਆ ਬੈਠਾ ਹੋਵੇ। ਕੀ ਨਾਸਤਿਕਾਂ ਨੇ ਸ਼ੰਕਰਾਚਾਰੀਆ ਮਾਰਕਾ ਕੋਈ ਅਜਿਹੀ ਦਾਰਸ਼ਨਿਕ ਪੱਧਤੀ ਦਿੱਤੀ ਹੈ, ਜਿਸ ਨਾਲ ਭਾਰਤ ਦੇ ਸਮਾਜ ਦਾ ਇੱਕ ਹਿੱਸਾ ਬੁਰੀ ਤਰ੍ਹਾਂ ਵਲੂੰਧਰਿਆ ਗਿਆ ਹੋਵੇ ? ਕੀ ਨਾਸਤਿਕਾਂ ਵੱਲੋਂ ਮਨੂੰ ਸਮਰਿਤੀ ਵਰਗੀਆਂ ਪੁਸਤਕਾਂ ਪੈਦਾ ਕੀਤੀਆਂ ਗਈ। ਜੇ ਇਹ ਸਭ ਕੁਝ ਨਾਸਤਿਕਾਂ ਵੱਲੋਂ ਨਹੀਂ ਕੀਤਾ ਗਿਆ, ਤਾਂ ਨਾਸਤਿਕਾਂ ਨੂੰ ਖਲਨਾਇਕ ਦਾ ਦਰਜਾ ਕਿਉਂ ?

ਨਾਸਤਿਕੀ ਵਿਚਾਰਧਾਰਾ ਨੇ ਪਰੰਪਰਾਵਾਂ ਤੋਂ ਉੱਪਰ ਉੱਠ ਕੇ ਸਮਾਜ ਨੂੰ ਹਮੇਸ਼ਾ ਇੱਕ ਨਵੀਂ ਦ੍ਰਿਸ਼ਟੀ ਤੇ ਰੋਸ਼ਨੀ ਦੇਣ ਦੀ ਮੁਹਿੰਮ ਜਾਰੀ ਰੱਖੀ ਹੈ। ਨਾਸਤਿਕਤਾ ਨੇ ਮਾਨਵ ਸਮਾਜ ਨੂੰ ਜੇ ਕੋਈ ਧਰਮ ਵੀ ਦਿੱਤਾ ਹੈ ਤਾਂ ਉਹ ਵੀ ਬਹੁਤ ਉੱਚੀ ਪੱਧਰ ਦਾ ਤੇ ਨੈਤਿਕਤਾ ਨਾਲ ਭਰਪੂਰ ਹੈ ਤੇ ਇਸਦੇ ਸਾਰੇ ਤੱਤ ਗਿਆਨ ਨੂੰ ਅਰਪਿਤ ਹਨ।

ਆਸਤਿਕਵਾਦੀ ਵਿਚਾਰਧਾਰਾ ਨੇ ਖੁੱਲ੍ਹੇਪਨ ਦੀ ਤਾਜ਼ੀ ਹਵਾ ਨੂੰ ਕਦੇ ਵੀ ਰੁਮਕਣ ਦੀ ਅਜ਼ਾਦੀ ਨਹੀਂ ਬਖਸ਼ੀ, ਪਰ ਇਸਦੇ ਐਨ ਉਲਟ ਨਾਸਤਿਕੀ ਵਿਚਾਰਧਾਰਾ ਨੇ ਕਦੇ ਵੀ ਆਪਣੀ ਵਿਚਾਰਕ ਅਜਾਦੀ ਨੂੰ ਗਿਰਵੀ ਨਹੀਂ ਰੱਖਿਆ ਤੇ ਮਾਨਵ ਦੀ ਮਾਨਸਿਕ ਗੁਲਾਮੀ ਵਿਰੁੱਧ ਘੋਲ ਸਦਾ ਜਾਰੀ ਰੱਖਿਆ ਹੈ ਤੇ ਇਹ ਘੋਲ ਉਸ ਸਮੇਂ ਤੱਕ ਜਾਰੀ ਰਹੇਗਾ, ਜਦ ਤੱਕ ਇਹ ਸਮਾਜ ਇਸ ਤੱਥ ਨੂੰ ਨਹੀਂ ਪਕੜ ਲੈਂਦਾ ਕਿ ਨਾਸਤਿਕੀ ਵਿਚਾਰਧਾਰਾ 'ਚ ਅਜਿਹਾ ਕੋਈ ਤੱਤ ਮੌਜੂਦ ਨਹੀਂ, ਜਿਸ ਕਾਰਨ ਉਸਨੂੰ ਖਲਨਾਇਕ ਦਾ ਦਰਜਾ ਦਿੱਤਾ ਜਾਵੇ।

---

## ਗੀਤ

ਇੱਕ ਵਿਹਲੜ ਢਿੱਡਲ ਲੁੱਟਦੇ ਨੇ,
ਦੂਜੇ ਸੰਤ ਪਖੰਡੀ ਲੁੱਟਦੇ ਨੇ।
ਦੋਨਾਂ ਵਿੱਚ ਫ਼ਸਿਆ ਆਮ ਆਦਮੀ,
ਇਹਦੇ ਸਿਰ ਤੇ ਝੱਖੜ ਝੁਲਦੇ ਨੇ।
ਜਾਦੂ ਭਰੀਆ ਗੱਲਾਂ ਕਰਕੇ,
ਕਢਦੇ ਅਕਲ ਇਹ ਲੋਕਾਂ ਦੀ।
ਆਪਣਾ ਡੇਰਾ ਉੱਚਾ ਕਰਦੇ,
ਲੁੱਟ ਕੇ ਕੁੱਲੀ ਲੋਕਾਂ ਦੀ।
ਸਿਰ ਘੁਮਾ ਕੇ ਚੇਲੇ ਚਪਟੇ,
ਲੁੱਟਦੇ ਭੋਲੀਆ ਨਾਰਾਂ ਨੂੰ।
ਦਬਕਾ ਦੇ ਕੇ ਪੀਰਾਂ ਦਾ,
ਖੁਦ ਲੁੱਟਦੇ ਮੌਜ ਬਹਾਰਾਂ ਨੂੰ।
ਅੰਧ ਵਿਸਵਾਸ਼ਾਂ ਨੂੰ ਛੱਡਕੇ ਯਾਰ,
ਹਕੀਕਤ ਨੂੰ ਅਪਨਾਉਣਾ ਹੈ।
ਦਕੀਆਨੂਸੀ ਰੀਤਾਂ ਛੱਡ ਕੇ,
ਜੀਵਨ ਸੁੰਦਰ ਬਣਾਉਣਾ ਹੈ।

*ਸੁਰਿੰਦਰ ਮਲੂਕਾ*

## ਸਪੱਸ਼ਟੀਕਰਨ

ਤਰਕਸ਼ੀਲ ਮੈਂਬਰਾਂ ਵੱਲੋਂ ਆਪਣੇ ਨਾਵਾਂ ਨਾਲ ਗੋਤ ਲਗਾਉਣ ਬਾਰੇ ਅਕਸਰ ਸੂਬਾਈ ਦਫਤਰ 'ਚ ਇਤਰਾਜ ਕਰਦੀਆਂ ਚਿੱਠੀਆਂ ਆਉਂਦੀਆਂ ਰਹਿੰਦੀਆਂ ਹਨ। ਸੁਸਾਇਟੀ ਵੱਲੋਂ ਨਾਂ ਨਾਲ ਗੋਤ ਨਾ ਲਾਉਣ ਦਾ ਸਹੀ ਤੇ ਅਸੂਲੀ ਫ਼ੈਸਲਾ ਲਿਆ ਹੋਇਆ ਹੈ। ਨਿਯਮਾਂ ਮੁਤਾਬਿਕ ਸਾਰੇ ਸਰਕਾਰੀ ਮੁਲਾਜਮਾਂ ਲਈ ਵੀ ਇਹ ਵਰਜਿਤ ਹੈ। ਪਰ ਕਈ ਮੈਂਬਰ, ਲੇਖਕ, ਪਾਠਕ ਜਦੋਂ ਕਿਸੇ ਪਛਾਣ ਦੀ ਮਜਬੂਰੀ ਜਾਂ ਗੋਤ ਨਾਲ ਜੁੜੀ ਵਡਿੱਤਣ ਦਾ ਲੁਕਵਾਂ ਲਾਹਾ ਲੈਣ ਲਈ ਇਉਂ ਕਰਦੇ ਹਨ ਤਾਂ ਇਸਤੋਂ ਇਹ ਪ੍ਰਭਾਵ ਨਹੀਂ ਲਿਆ ਜਾਣਾ ਚਾਹੀਦਾ ਕਿ ਤ:ਸ:ਪੰਜਾਬ ਇਸ ਵਰਤਾਰੇ ਨੂੰ ਮਾਨਤਾ ਦਿੰਦੀ ਹੈ

*ਪ੍ਰਧਾਨ ਤ.ਸ.ਪੰ:*

# ਸ਼ੋਰ ਪ੍ਰਦੂਸ਼ਨ (Noise-pollution)

ਨਿਰਮਲ ਸਿੰਘ 'ਮਹਿਣਾ' (ਕੈਨੇਡਾ)

**ਅਵਾਜ਼ ਕਿਵੇਂ ਸੁਣੀਂਦੀ ਹੈ ? :**

ਜੋ ਅਵਾਜ਼ ਅਸੀਂ ਸੁਣਦੇ ਹਾਂ ਉਹ ਹਵਾ ਦੀਆਂ ਲਹਿਰਾਂ ਰਾਹੀਂ ਸਾਡੇ ਕੰਨਾਂ ਤੱਕ ਪਹੁੰਚਦੀ ਹੈ। ਜਿਵੇਂ ਟਿਕੇ ਪਾਣੀ ਵਿੱਚ ਰੋੜਾ ਸੁੱਟਣ ਨਾਲ ਪਾਣੀ ਵਿਚ ਗੋਲ ਲਹਿਰਾਂ ਪੈਦਾ ਹੁੰਦੀਆਂ ਹਨ, ਇਵੇਂ ਆਵਾਜ਼ ਦੀਆਂ ਲਹਿਰਾਂ ਪੈਦਾ ਹੋ ਕੇ ਜਿਉਂ ਜਿਉਂ ਦੂਰ ਜਾਂਦੀਆਂ ਹਨ ਮੱਧਮ ਹੁੰਦੀਆਂ ਜਾਂਦੀਆਂ ਹਨ। ਅਵਾਜ਼ ਜਿੰਨੀ ਤੀਖਣ (Intense) ਹੋਵੇਗੀ ਉਨ੍ਹਾਂ ਉਸ ਦਾ ਕੰਨਾਂ ਤੇ ਦਬਾਅ ਹੋਵੇਗਾ। ਜਿੰਨੀ ਅਵਾਜ਼ ਦੀਆਂ ਲਹਿਰਾਂ ਦੀ ਗਤੀ ਤੇਜ਼ ਹੋਵੇਗੀ ਉਨੀ ਹੀ ਆਵਾਜ ਦੀ ਬਾਰਾਬਰਤਾ ਜਾਂ ਅਵ੍ਰਿਤੀ (Frequency) ਵਧੇਰੇ ਹੋਵੇਗੀ। ਇਹ ਅਵਾਜ਼ ਦੀਆਂ ਲਹਿਰਾਂ ਕੰਨ ਵਿਚਲੀ ਗਲੀ ਵਿਚੋਂ ਹੁੰਦੀਆਂ ਹੋਈਆਂ, ਕੰਨ ਦੇ ਪੜਦੇ ਨਾਲ ਟਕਰਾ ਕੇ ਤਰਲ ਲਹਿਰਾਂ ਬਣ ਜਾਦੀਆਂ ਹਨ। ਇਹ ਤਰਲ ਲਹਿਰਾਂ ਕੰਨ ਅੰਦਰਲੇ ਬਹੁਤ ਮਹੀਨ ਵਾਲ ਸੈਲਾਂ ਨੂੰ ਉਤੇਜਿਤ ਕਰਦੀਆ ਹਨ ਜੋ ਬਿਜਲਈ ਇਸ਼ਾਰੇ (Electrical Signals)ਬਣਕੇ ਦਿਮਾਗ ਨੂੰ ਜਾਂਦੇ ਹਨ। ਬਹੁਤ ਉਚੀ ਖੜਕਾ ਬਹੁਤੀ ਦੇਰ ਸੁਣਦੇ ਰਹਿਣ ਨਾਲ ਕੰਨ ਦਾ ਪੜਦਾ ਨਹੀਂ ਪਾਟਦਾ ਸਗੋਂ ਕੰਨ ਦੇ ਪੜਦੇ ਤੋਂ ਅੱਗੇ ਬਹੁਤ ਬਰੀਕ ਵਾਲ ਸੈਲ ਨਕਾਰਾ ਹੋ ਜਾਂਦੇ ਹਨ ਜਿਸ ਕਰਕੇ ਸੁਨਣੋਂ ਹਟ ਜਾਂਦਾ ਹੈ।

**ਆਵਾਜ਼ ਦੀ ਮਿਣਤੀ :**

ਵਿਗਿਆਨੀਆਂ ਨੇ ਸ਼ਾਊਂਡ ਲੈਵਲ ਮੀਟਰ (Sound Level Meter) ਨਾਮੀ ਯੰਤਰ ਬਣਾਇਆ ਹੈ, ਜੋ ਅਵਾਜ਼ ਦੀ ਤੀਖਣਤਾ ਜਾਂ ਤੀਬਰਤਾ ਨੂੰ ਡੈਸੀਬਲਜ਼ Decibel-dB) ਵਿਚ ਦਰਸਾਉਂਦਾ ਹੈ। ਰਿਸ਼ਟ ਪੁਸ਼ਟ ਨੌਜਵਾਨ ਨੂੰ ਘੱਟ ਤੋਂ ਘੱਟ ਸੁਨਣ ਵਾਲੀ ਆਵਾਜ਼ ਦਾ 0 ਡੈਸੀਬਲ ਭਾਵ 0 ਸਾਊਂਡ ਪ੍ਰੈਸ਼ਰ ਲੈਵਲ (SPL-Sound Pressure Level) ਹੁੰਦਾ ਹੈ। 120 ਤੋਂ 130 ਡੈਸੀਬਲ ਆਵਾਜ਼ ਕੰਨਾਂ ਲਈ ਪੀੜ ਦਾ ਕਾਰਨ ਬਣਦੀ ਹੈ। 'ਕੰਮ ਉਤੇ ਸੁਰੱਖਿਆਂ ਦੀ ਕੌਮੀ ਸੰਸਥਾ' ਦੇ ਇਕ ਅੰਦਾਜ਼ੇ ਅਨੁਸਾਰ ਕੁਝ ਅਵਾਜ਼ਾਂ ਦੀ ਮਿਣਤੀ ਇਸ ਤਰ੍ਹਾਂ ਹੈ :- ਸਾਧਾਰਨ ਗੱਲਬਾਤ ਕਰਦਿਆਂ ਦੀ ਆਵਾਜ਼ 60 dB ਟੈਲੀਫੋਨ ਦੀ ਘੰਟੀ 80, ਹੇਅਰ ਡਰਾਇਰ 90, ਬਿਜਲੀ ਡਰਿਲ 98, ਸਪਰੇ ਪੇਂਟਰ 105, ਚੇਨ ਸਾਅ (ਮਸ਼ੀਨੀ ਗਲ ਆਰਾ) 110, ਅਮਬੂਲੈਂਸ ਸਾਇਰਨ 120, ਜੈੱਟ ਦੇ ਉਡਣ ਸਮੇਂ 140, ਬੰਦੂਕ ਦੀ ਗੋਲੀ 165 dB ਤਿੱਖੀ ਆਵਾਜ਼ ਪੈਦਾ ਕਰਦੀ ਹੈ।

**ਕਿਨਾ ਸ਼ੋਰ ਸੁਖਾਵਾਂ ?**

85 ਤੋਂ 90 dB ਤੋਂ ਉੱਚੀ ਆਵਾਜ਼ ਵਿਚ 8 ਘੰਟੇ ਕੰਮ ਕਰਨ ਵਾਲਿਆਂ ਨੂੰ ਕੰਨਾਂ ਦੇ ਬਚਾਅ ਲਈ ਕੰਨਾਂ ਤੇ ਨਕਾਬ (Mask) ਜਾਂ ਕੰਨਾਂ ਵਿੱਚ ਪਲੱਗ ਲਾਉਣੇ ਜ਼ਰੂਰੀ ਹਨ। ਕੰਨਾ ਦੀ ਸੁਰੱਖਿਆ ਲਈ ਇਹ ਨਿਰਭਰ ਕਰਦਾ ਹੈ ਕਿ ਕਿੰਨੀ ਤਿਖੀ ਆਵਾਜ਼ ਸਾਡੇ ਕੰਨ ਕਿੰਨੀ ਨੇੜਿਉਂ ਅਤੇ ਕਿੰਨੀ ਦੇਰ ਸੁਣਦੇ ਹਨ ? ਸਰੋਤੇ ਦੀ ਉਮਰ ਅਤੇ ਸਿਹਤ ਕੇਹੀ ਹੈ। ਇਹ ਅਸਹਿ ਸ਼ੋਰ ਦਿਨ ਜਾ ਰਾਤ ਦੇ ਕਿਸ ਸਮੇਂ ਅਤੇ ਕਿਸ ਰੁੱਤ ਪੈ ਰਿਹਾ ਹੈ ?

(ੳ) 110 dB ਤੋਂ ਉੱਚਾ ਸ਼ੋਰ ਕੰਨਾਂ ਲਈ ਅਤੀ ਜੋਖਮ ਭਰਿਆ ਹੈ, ਇਸ ਦੇ ਨੇੜੇ ਜਾਂਦਿਆਂ ਕੰਨਾਂ ਨੂੰ ਢਕਣਾ ਅਤੀ ਜ਼ਰੂਰੀ ਹੈ। ਜਿਵੇ ਅਸਲੇ ਵਾਲੇ ਹਥਿਆਰ (ਤੋਪਾਂ, ਬੰਦੂਕਾਂ) ਅਤੇ ਵੱਡੇ ਪਟਾਕਿਆਂ, ਜੈਟ ਇੰਜਨਾਂ ਦੇ ਚੱਲਣ ਸਮੇਂ। ਯੂਰਪ, ਉਤਰੀ ਅਮਰੀਕਾ ਵਿਚ ਰਾਗ ਰੰਗ ਦੀਆਂ ਕੰਨਸਰਟ ਕਲੱਬਾਂ ਅਤੇ ਵਿਆਹ ਸ਼ਾਦੀ ਦੀਆਂ ਪਾਰਟੀਆਂ। ਭਾਰਤ ਵਿਚ ਗੁਆਂਢ ਦੇ ਜਗਰਾਤੇ, ਵਿਆਹ ਸ਼ਾਦੀਆਂ ਅਤੇ ਅਖੰਡ ਪਾਠਾਂ ਤੇ ਚਲਦੇ ਲਾਊਡ ਸਪੀਕਰਾਂ ਸਮੇਂ। (ਅ) ਜੇਕਰ 15 ਮਿੰਟਾਂ ਤੋਂ ਵੱਧ 90 ਤੋਂ 110 dB ਉਚੇ ਰੌਲੇ ਵਿਚ ਰਹਿਣਾ ਪੈ ਜਾਵੇ ਤਾਂ ਕੰਨਾਂ ਦੀ ਰਾਖੀ ਲੋੜੀਂਦੀ ਹੈ। ਜਿਵੇਂ ਮਿੱਲ ਵਿਚਲੇ ਆਰੇ ਅਤੇ ਹੋਰ ਸ਼ੋਰ, ਮੋਟਰ ਸਾਈਕਲ, ਪਾਵਰ ਡਰਿਲ, ਸਪਰੇਅ ਪੇਂਟਰ ਅਤੇ ਐਂਬੂਲੈਂਸ ਦੇ ਸਾਇਰਨ ਆਦਿ। (ੲ) 85 dB ਤੋਂ ਘੱਟ ਰੌਲੇ ਵਾਲਾ ਵਾਤਾਵਰਨ ਕੰਨਾ ਲਈ ਮੁਕਾਬਲਤਨ ਸਹਿਣ ਯੋਗ ਹੋਣ ਕਰਕੇ ਸੁਰੱਖਿਅਤ ਸਮਝਿਆ ਗਿਆ ਹੈ। ਜਿਵੇ ਸ਼ਹਿਰ ਦਾ ਟਰੈਫਿਕ ਰਸੋਈ ਵਿਚਲਾ ਬਿਜਲੀ ਨਾਲ ਚੱਲਣ ਵਾਲਾ ਸਾਮਾਨ, ਬਾਹਰ ਲੱਗਾ ਏਅਰ ਕੰਡੀਸ਼ਨਰ, ਟੈਲੀਫੋਨ ਅਤੇ ਕਾਲ ਬੈਲ ਦੀਆਂ ਘੰਟੀਆਂ ਆਦਿ।

ਅਠਾਰਵੀਂ ਸਦੀ ਦੇ ਸਨਅਤੀ ਇਨਕਲਾਬ ਅਤੇ ਨਵੀਆਂ ਵਿਗਿਆਨਕ ਕਾਢਾਂ ਨੇ ਸੁੱਖ ਆਰਾਮ ਦਿੱਤਾ ਉਥੇ ਸ਼ੋਰ ਨੇ ਲੋਕਾਂ ਦਾ ਸੁਖ ਆਰਾਮ ਹਰਾਮ ਕਰ ਦਿੱਤਾ। ਇਕ ਅੰਦਾਜ਼ੇ ਅਨੁਸਾਰ ਹਰ ਅੱਠਾਂ ਸਾਲਾਂ ਵਿਚ ਇਹ ਸ਼ਹਿਰੀ ਸ਼ੋਰ ਦੁਗਣਾ ਹੋ ਜਾਂਦਾ ਹੈ। ਕੈਨੇਡਾ ਦੀ ਹਵਾਈ ਆਵਾਜਾਈ ਵਿਚ 5% ਪ੍ਰਤੀ ਸਾਲ ਦਾ ਵਾਧਾ ਹੋ ਰਿਹਾ ਹੈ। ਵੱਡੇ ਮਹਾਂਨਗਰਾਂ ਦੇ ਵਾਸੀਆਂ ਵਿਚੋਂ 8% ਜਨ ਸੰਖਿਆ ਬੋਲੀ ਹੋ ਰਹੀ ਹੈ ਅਤੇ 65 ਸਾਲ ਤੋਂ ਉਪਰ ਵਾਲਿਆਂ ਦੀ ਇਹ ਸੰਖਿਆ ਤਾਂ 28% ਹੈ।

**ਸਭ ਤੋਂ ਵੱਧ ਹਾਨੀਕਾਰਕ :**

ਸੰਸਾਰ ਸਿਹਤ ਸੰਸਥਾ ਦੇ ਇਕ ਸਲਾਹਕਾਰ ਨੇ ਸ਼ੋਰ ਸ਼ਰਾਬੇ ਨੂੰ ਜੀਵਨ ਵਿਚ ਤਣਾਅ ਪੈਦਾ ਕਰਨ ਵਾਲੇ ਸਾਧਨਾਂ ਵਿਚੋਂ ਸਭ ਤੋਂ ਵੱਧ ਦੁਖਦਾਈ ਗਿਣਿਆ ਹੈ। ਪ੍ਰਦੂਸ਼ਣ ਬਾਰੇ ਜਾਪਾਨ ਵਿਚ, ਕੌਮੀ ਪੱਧਰ ਤੇ ਹੁਣੇ ਜਿਹੇ ਛਪੀ ਰਿਪੋਰਟ ਵਿਚ ਇਸ ਨੂੰ ਨੱਥ ਪਾਉਣ ਦੀਆਂ ਸਭ ਤੋਂ ਵੱਧ ਸ਼ਿਕਾਇਤਾ ਵਾਲੀ ਕਿਹਾ ਹੈ। ਧਰਤੀ ਦੇ ਦੂਜੇ ਪ੍ਰਦੂਸ਼ਣ ਸਾਧਨਾਂ ਜਿਵੇਂ ਕਿ ਸਿਗਰਟ



ਧੂੰਏ ਨਾਲ ਹਵਾ ਪ੍ਰਦੂਸ਼ਣ, ਸ਼ਹਿਰਾਂ ਦੇ ਗੰਦ ਨਾਲ ਦਰਿਆਵਾਂ ਦਾ ਪਾਣੀ ਪ੍ਰਦੂਸ਼ਣ, ਲੱਚਰ ਗੀਤਾਂ ਨਾਲ ਸਭਿਆਚਾਰ ਪ੍ਰਦੂਸ਼ਣ ਆਦਿ ਤੋਂ ਪਾਸੇ ਹੋ ਕੇ ਇਨਸਾਨ ਆਪਣੇ ਆਪ ਦਾ ਬਚਾਅ ਕਰ ਸਕਦਾ ਹੈ ਪਰ ਸ਼ੋਰ ਪ੍ਰਦੂਸ਼ਣ ਤੋਂ ਬਚਣਾ ਅਸੰਭਵ ਹੈ। ਭਾਰਤ ਵਿਚ ਗੁਆਂਢ ਵਿਚ ਹੋ ਰਹੇ ਜਗਰਾਤੇ ਜਾਂ ਵਿਆਹ ਆਦਿ ਸਮੇਂ ਲਾਊਡ ਸਪੀਕਰ ਰਾਹੀਂ ਸਾਰੀ ਰਾਤ ਕੰਨ ਪਾੜਵੇਂ ਰੌਲੇ ਤੋਂ ਵਿਅਕਤੀ ਭੱਜ ਕੇ ਕਿੱਥੇ ਜਾਵੇਗਾ। ਪੰਜਾਬ ਦੇ ਵਿਦਿਆਰਥੀਆਂ ਲਈ ਸ਼ਾਮ ਸਵੇਰੇ ਦੇ ਧਾਰਮਿਕ ਲਾਊਡ ਸਪੀਕਰ ਰਹਿਮਤ ਦੀ ਥਾਂ ਹੁਣ ਜ਼ਹਿਮਤ ਬਣੇ ਹੋਏ ਹਨ। ਇਹਨਾਂ ਦੋਹਾਂ ਵੇਲਿਆਂ ਦੀ ਸੰਘ ਪਾੜਵੀਂ ਭਜਨ ਬੰਦਗੀ ਦੀ ਬੇਕਸੂਰੇ ਲੋਕਾਂ ਨੂੰ ਕਿਸ ਗੁਨਾਂਹ ਦੀ ਸਜ਼ਾ ਹੈ?

ਟੇਪਾਂ ਲਾ ਕੇ ਸੌਂ ਗਏ, ਪਿੰਡ ਦੇ ਭਾਈ ਸਾਧ।

ਧੂਤੂ ਸਿਰ ਚੜ੍ਹ ਗੂੰਜਦੇ ਪਿੰਡ ਦਾ ਕੀ ਅਪਰਾਧ?

ਵੱਧ ਰਹੇ ਟਰੈਫਿਕ ਅਤੇ ਵਾਹਨਾਂ ਦੇ ਹੋਰਨਾਂ ਅਤੇ ਪੌਪ ਗੀਤਾਂ ਦੀ ਡੌਂਡ ਨੇ ਸ਼ਹਿਰੀਆਂ ਨੂੰ ਤਾਂ ਬੋਲੇ ਕਰਨਾ ਹੀ ਸੀ, ਵਿਗਿਆਨਕ ਕਾਢਾਂ ਦੀ ਅਜੋਕੀ ਗਲਤ ਵਰਤੋਂ ਦੇ ਇਸ ਸ਼ੋਰ ਸ਼ਰਾਬੇ ਨੇ ਪਿੰਡਾਂ ਦੇ ਸ਼ਾਂਤ ਵਾਤਾਵਰਨ ਨੂੰ ਆਪਣੀ ਲਪੇਟ ਵਿਚ ਲੈ ਲਿਆ ਹੈ। ਕਦੇ ਸਮਾਂ ਸੀ ਜਦੋਂ ਬੰਬਈ ਸ਼ਹਿਰ ਦੇ ਖੜਕੇ ਦੜਕੇ ਤੋਂ ਅੱਕ ਕੇ ਬਲਰਾਜ ਸਾਹਨੀ ਵਰਗੇ ਫਿਲਮੀ ਕਲਾਕਾਰ ਤਾਜ਼ਾ ਦਮ ਹੋਣ ਲਈ ਦੋ ਢਾਈ ਮਹੀਨੇ ਆਪਣੇ ਮਿੱਤਰਾਂ ਕੋਲ ਪੇਂਡੂ ਮਾਹੌਲ ਵਿਚ ਆ ਕੇ ਬਿਤਾ ਜਾਂਦੇ ਸਨ।

ਏਅਰ ਟੈਕਨੀਸ਼ਨਜ਼ ਅਨੁਸਾਰ ਨਵੇਂ ਚਾਲੂ ਹੋਏ, ਆਵਾਜ਼ ਤੋਂ ਤੇਜ਼ ਚਲਣ ਵਾਲੇ ਸੁਪਰ-ਸੋਨਕ ਕਨਕੋਰਡ ਦੇ ਉੱਡਣ ਸਮੇਂ ਦੇ ਸ਼ੋਰ ਨੂੰ ਘਟਾਉਣ ਲਈ, ਜੇਕਰ ਉਸ ਨੂੰ ਹੌਲਾ ਕਰਨ ਲਈ ਉਸ ਦੀ ਬਾਲਣ (ਪੈਟਰੋਲ) ਸਮੱਰਥਾ ਨੂੰ ਘਟਾਉਂਦੇ ਹਾਂ ਤਾਂ ਉਹ ਟਰਾਂਟੋ ਜਾਂ ਨਿਊਯਾਰਕ ਨਾਨ ਸਟਾਪ ਨਹੀਂ ਪਹੁੰਚ ਸਕਦਾ। ਗਰੀਸ ਤੋਂ ਛਪੀ ਰਿਪੋਰਟ ਕਹਿੰਦੀ ਹੈ ਕਿ ਸ਼ਹਿਰ ਏਥਨਜ਼ ਯੂਰਪ ਵਿਚੋਂ ਸਭ ਤੋਂ ਵੱਧ ਸ਼ੋਰ ਵਾਲਾ ਸ਼ਹਿਰ ਹੈ ਜਿਸ ਨੇ ਸ਼ਹਿਰ ਵਾਸੀਆਂ ਦੀ ਸਿਹਤ ਤੇ ਮਾਰੂ ਅਸਰ ਕਰਨਾ ਸ਼ੁਰੂ ਕਰ ਦਿੱਤਾ ਹੈ। ਜਰਮਨ ਵਾਲੇ ਦੱਸਦੇ ਹਨ ਕਿ ਇਹ ਸ਼ੋਰ ਪ੍ਰਦੂਸ਼ਣ ਉਹਨਾਂ ਦੀ 64% ਆਬਾਦੀ ਲਈ ਹਾਨੀਕਾਰਕ ਸਿੱਧ ਹੋ ਰਿਹਾ ਹੈ। ਕਾਰਾਂ ਅਤੇ ਟਰੱਕ ਜਦੋਂ 60 ਕਿਲੋਮੀਟਰ ਪ੍ਰਤੀ ਘੰਟਾ ਦੀ ਰਫਤਾਰ ਤੋਂ ਵੱਧ ਜਾਂਦੇ ਹਨ ਤਾਂ ਇੰਜਣ ਦੇ ਸ਼ੋਰ ਨਾਲ ਉਹਨਾਂ ਦੇ ਟਾਇਰਾਂ ਦੀ ਗੂੰਜ ਵੀ ਵੱਧ ਜਾਂਦੀ ਹੈ ਜੋ ਬੇਹਿਸਾਬਾ ਸ਼ੋਰ ਪੈਦਾ ਕਰਦੀ ਹੈ।

**ਹਾਨੀਆਂ :** ਇਸ ਖਰਵੇ ਅਤੇ ਨਾ ਮੁਆਫਕ ਸ਼ੋਰ ਦਾ ਸਿੱਧੇ ਤੌਰ ਤੇ ਇਨਸਾਨ ਦੀ ਸੁਨਣ ਸ਼ਕਤੀ ਤੇ ਤਾਂ ਮਾਰੂ ਅਸਰ ਪੈਂਦਾ ਹੀ ਹੈ, ਅਸਿੱਧੇ ਤੌਰ ਤੇ ਵੀ ਮਨੁੱਖੀ ਸਿਹਤ ਤੇ ਇਸ ਦੇ ਕਈ ਭੈੜੇ ਪ੍ਰਭਾਵ ਵੇਖੇ ਗਏ ਹਨ। ਘੱਟ ਨੀਂਦ ਅਤੇ ਸਿਰ ਦਰਦ ਦੀ ਬੇ ਆਰਾਮੀ ਨਾਲ ਕਈ ਸਿਹਤ ਸਮੱਸਿਆਵਾਂ ਉਪਜਦੀਅਆਂ ਹਨ, ਜਿਵੇਂ ਕੰਮ ਵਾਲੀ ਥਾਂ ਤੇ ਉਪਜ ਘਟ ਜਾਂਦੀ ਹੈ। ਸਿੱਖਣ ਸਿਖਾਉਣ ਵਿਚ ਅੜਿੱਕਾ ਲਗਦਾ ਹੈ। ਵਧਦੇ ਸ਼ੋਰ ਨਾਲ ਹਿੰਸਾ ਅਤੇ ਮਾਰ ਧਾੜ ਵਿਚ ਵਾਧਾ ਹੁੰਦਾ ਹੈ। ਸੁਭਾਅ ਵਿਚ ਚਿੜਚਿੜੇਪਨ, ਤਣਾਅ ਅਤੇ ਥਕੇਂਵੇਂ ਦੇ ਚਿੰਨ੍ਹ ਦਿਖਾਈ ਦੇਣ ਲਗਦੇ ਹਨ। ਲਗਾਤਾਰ ਸ਼ੋਰ ਕਾਰਨ ਸ਼ਖਸੀਅਤ ਦਾ ਸਰੀਰਕ ਅਤੇ ਭਾਵੁਕ ਸੰਤੁਲਨ ਵਿਗੜਨ ਲਗਦਾ ਹੈ ਅਤੇ ਅਖੀਰ ਨੂੰ ਉਦਾਸੀ ਰੋਗ ਹੋ ਜਾਂਦਾ ਹੈ।

ਸਿਹਤ ਵਿਗਿਆਨੀਆਂ ਦੀਆਂ ਖੋਜਾਂ ਨੇ ਸਿੱਧ ਕੀਤਾ ਹੈ ਕਿ 85 ਡੈਸੀਬਲ ਤੋਂ ਵਧਿਆ ਸ਼ੋਰ ਮਾਤ-ਗਰਭ ਵਿਚਲੇ ਇਨਸਾਨੀ ਭਰੂਣ ਨੂੰ ਵੀ ਨੁਕਸਾਨ ਪਹੁੰਚਾਉਂਦਾ ਹੈ। ਉਹਨਾਂ ਦਾ ਕਹਿਣਾ ਹੈ ਕਿ ਅਜਿਹੇ ਸ਼ੋਰ ਨਾਲ ਬੱਚੇ ਦੀ ਸੁਨਣ ਸ਼ਕਤੀ ਨੂੰ ਨੁਕਸਾਨ ਹੁੰਦਾ ਹੈ, ਹਾਰਮੋਨਜ਼ ਦਾ (ਸਰੀਰ ਨੂੰ ਕਿਰਿਆਸ਼ੀਲ ਕਰਨ ਵਾਲੇ ਰਸਾਂ ਦਾ) ਵਿਗਾੜ ਉਪਜਦਾ ਹੈ ਅਤੇ ਜਨਮ ਸਮੇਂ ਦੇ ਦੋਸ਼ ਉਘੜ ਆਉਂਦੇ ਹਨ। ਸ਼ੋਰ ਸ਼ਰਾਬੇ ਵਿਚ ਲਹੂ ਦਬਾ ਦੇ ਵਾਧੇ ਨਾਲ ਨਬਜ਼ ਤੇਜ਼ ਚਲਦੀ ਹੈ ਜਿਸ ਨਾਲ ਦਿਲ ਦੀ ਪੀੜ ਉਠ ਖਲੋਂਦੀ ਹੈ। ਬਹੁਤ ਖੜਕੇ ਵਿਚ ਕੰਮ ਦੀ ਚਾਲ ਧੀਮੀ ਹੋ ਜਾਂਦੀ ਹੈ ਅਤੇ ਕੰਮ ਵਿਚ ਗਲਤੀਆਂ ਵੀ ਵਧੇਰੇ ਹੋਣ ਲਗਦੀਆਂ ਹਨ।

**ਨਵੀਂ ਪੀੜ੍ਹੀ ਅਤੇ ਸ਼ੋਰ ਪ੍ਰਦੂਸ਼ਣ :**

ਮਨੋਵਿਗਿਆਨੀ ਦੱਸਦੇ ਹਨ ਕਿ ਤੇਜ਼ ਅਵਾਜ਼ ਅਤੇ ਤੇਜ਼ ਰਫਤਾਰ ਟੁੰਬਣਸ਼ੀਲ (Thrilling) ਹੋਣ ਕਰਕੇ ਮਨੋਭਾਵਾਂ ਨੂੰ ਉਤੇਜਿਤ ਕਰਦੀਆਂ ਹਨ। ਸੋ ਕਿਸ਼ੋਰ ਅਵਸਥਾ ਜਾਂ ਅਲੜ੍ਹ ਵਰੇਸ ਨੂੰ ਇਹ ਅਵਸਥਾਵਾਂ ਚੰਗੀਆਂ ਲਗਦੀਆ ਹਨ। ਪਰ ਇਹ ਮਨਚਲੇ ਭੁੱਲ ਜਾਂਦੇ ਹਨ ਕਿ ਕੋਈ ਵੀ ਕਿਰਿਆ ਹੱਦੋਂ ਵਧ ਕੇ ਜਾਨ ਦਾ ਖੋ ਬਣ ਜਾਂਦੀ ਹੈ। ਉਹ ਸ਼ਾਇਦ ਨਹੀਂ ਜਾਣਦੇ ਕਿ ਜਿਥੋਂ ਦੂਸਰੇ ਦੇ ਅਧਿਕਾਰ ਸ਼ੁਰੂ ਹੁੰਦੇ ਹਨ ਉਥੇ ਸਾਡੇ ਅਧਿਕਾਰਾਂ ਦੀ ਸੀਮਾ ਆ ਜਾਦੀ ਹੈ। ਹੁਣ ਇਹ ਸਾਫ ਹਵਾ ਸਭ ਦੀ ਸਾਂਝੀ ਹੈ ਇਸ ਨੂੰ ਪ੍ਰਦੂਸ਼ਤ ਕਰਨ ਦਾ ਕਿਸੇ ਨੂੰ ਕੋਈ ਅਧਿਕਾਰ ਨਹੀਂ। ਇਸ ਤਰ੍ਹਾਂ ਇਹ ਵੀ ਕਿਹਾ ਜਾਣ ਲੱਗਾ ਹੈ ਕਿ ਇਹ ਸ਼ਾਂਤ ਵਾਤਾਵਰਨ ਸਭ ਦਾ ਸਾਂਝਾ ਹੈ ਇਸ ਨੂੰ ਪ੍ਰਦੂਸ਼ਤ ਕਰਨ ਦੀ ਕਿਸੇ ਨੂੰ ਖੁੱਲ ਨਹੀਂ।

**ਸ਼ੋਰ ਪ੍ਰਦੂਸ਼ਣ ਅਤੇ ਕਾਨੂੰਨ :** ਕਈ ਮੁਲਕਾਂ 'ਚ ਇਸ ਪ੍ਰਦੂਸ਼ਣ ਤੋਂ ਬੇਕਸੂਰੇ ਨਾਗਰਿਕਾਂ ਨੂੰ ਬਚਾਉਣ ਲਈ ਰਾਤ ਦੇ 11 ਵਜੇ ਤੋਂ ਸਵੇਰੇ ਦੇ 7 ਵਜੇ ਤੱਕ ਬਹੁਤਾ ਸ਼ੋਰ ਪਾਉਣ ਤੇ ਸਥਾਨਕ ਅਧਿਕਾਰੀਆਂ ਨੂੰ ਜੁਰਮਾਨੇ ਕਰਨ ਦੇ ਅਧਿਕਾਰ ਦਿੱਤੇ ਹਨ। ਬਹੁਤ ਉਚੀ ਵੱਜਣ ਵਾਲੇ ਸਟੀਰੀਓ ਨੂੰ ਇਹ ਅਧਿਕਾਰੀ ਜ਼ਬਤ ਵੀ ਕਰ ਸਕਦੇ ਹਨ। ਅਮਰੀਕਾ ਵਿਚ ਨਿਊਯਾਰਕ ਕਾਰਪੋਰੇਸ਼ਨ ਦਾ ਨਿਯਮਾਂ ਅਨੁਸਾਰ ਜੇਕਰ ਕੋਈ ਮਾਲਕ ਕੁੱਤੇ ਨੂੰ ਰਾਤ ਸਮੇਂ ਭੌਂਕਣ ਤੋਂ ਨਹੀਂ ਰੋਕਦਾ ਤਾਂ ਗੁਆਂਢੀਆਂ ਦੀ ਨੀਂਦ ਖਰਾਬ ਕਰਨ ਬਦਲੇ ਉਸ ਨੂੰ 525 ਤੱਕ ਜੁਰਮਾਨਾ ਕੀਤਾ ਜਾ ਸਕਦਾ ਹੈ ਅਤੇ ਜੇ ਕਿਸੇ ਦਾ ਏਅਰ ਕੰਡੀਸ਼ਨਰ ਅਜਿਹਾ ਕਰਦਾ ਹੈ ਤਾਂ 4200 ਹਰਜਾਨਾ ਭਰਨਾ ਪੈ ਸਕਦਾ ਹੈ। ਆਪਣੇ ਮੋਟਰ-ਬਾਈਕਾਂ ਦੀ ਆਵਾਜ਼ ਮੱਧੀ ਕਰਨ ਲਈ ਹਾਰਲੇ-ਡੇਵਿਡਸਨ ਅਮਰੀਕਨ ਮੋਟਰ-ਬਾਈਕ ਕੰਪਨੀ ਨੂੰ ਮੋਟਰ-ਬਾਈਕਾਂ ਦੇ ਇੰਜਨ ਨੂੰ ਗੀਅਰ-ਰਹਿਤ ਕਰਨ ਲਈ ... ਮਿਲੀਅਨ ਖਰਚ ਕਰਨਾ ਪਿਆ

ਬਾਕੀ ਸਫਾ 2... ਤੇ

*ਸਮਾਜ ਵਿਗਿਆਨ*

# ਧਰਮ ਤੋਂ ਮੁਕਤ ਨੈਤਿਕਤਾ

*ਸੁਰੇਸ਼ ਰਤਨ*

ਅਜੇ ਪਿਛਲੇ ਹਫ਼ਤੇ ਹੀ ਮੈਂ ਇੱਕ ਬੜੀ ਦਿਲਚਸਪ ਤੇ ਪ੍ਰਭਾਵਸ਼ਾਲੀ ਕਿਤਾਬ ਪੜ੍ਹੀ ਹੈ। ਬੋਧੀਆਂ ਦੇ ਅਜੋਕੇ ਦਲਾਈਲਾਮਾ ਜੀ ਦੀ ਅੰਗਰੇਜ਼ੀ ਵਿੱਚ ਛਪੀ ਇਹ ਕਿਤਾਬ ਪੁਰਾਣਾ ਗਿਆਨ, ਨਵੀਂ ਦੁਨੀਆਂ, ਅੱਜ ਦੇ ਮਨੁੱਖ, ਉਸ ਦੇ ਰਹਿਣ ਸਹਿਣ, ਉਸ ਦੇ ਆਲੇ ਦੁਆਲੇ ਤੇ ਉਸ ਦੇ ਭਵਿੱਖ ਬਾਰੇ ਕਈ ਐਸੇ ਮਸਲਿਆਂ ਨੂੰ ਉਭਾਰਦੀ ਹੈ ਜਿਸ ਦਾ ਰੋਜ਼ਮਰ੍ਹਾ ਜ਼ਿੰਦਗੀ ਨਾਲ ਹੈ। ਇੱਕ ਵਿਗਿਆਨੀ ਹੋਣ ਦੇ ਨਾਤੇ ਮੇਰੇ ਲਈ ਇਸ ਕਿਤਾਬ ਦੀ ਅਹਿਮੀਅਤ ਇਸ ਗੱਲ ਵਿੱਚ ਹੈ ਕਿ ਇਹ ਮਨੁੱਖੀ ਨੈਤਿਕਤਾ ਦੇ ਸੁਆਲ ਨੂੰ ਧਰਮ ਦੀ ਜਕੜ ਤੋਂ ਮੁਕਤ ਕਰਦੀ ਹੈ।

ਕੁਝ ਲੋਕਾਂ ਦੀ ਇਹ ਧਾਰਨਾ ਹੈ ਕਿ ਵਿਗਿਆਨ ਸਾਨੂੰ ਪਦਾਰਥਿਕ ਸੁੱਖ-ਸੁਵਿਧਾਵਾਂ ਤਾਂ ਦੇ ਸਕਦਾ ਹੈ, ਪਰ ਇਹ ਸਾਨੂੰ ਬੌਧਿਕ ਅਤੇ ਭਾਵਨਾਤਮਿਕ ਪੱਧਰ ਉੱਪਰ ਚੰਗੇ ਮਨੁੱਖ ਬਣਨ ਲਈ ਤੇ ਚੈਨ ਭਰੀ ਜ਼ਿੰਦਗੀ ਜਿਉਣ ਦਾ ਤਰੀਕਾ ਨਹੀਂ ਸਿਖਾ ਸਕਦਾ। ਮੈਂ ਇਸ ਗੱਲ ਦਾ ਧਾਰਨੀ ਹਾਂ ਕਿ ਵਿਗਿਆਨਕ ਸੋਚਣੀ ਰਾਹੀਂ ਵੀ ਅਸੀਂ ਉਨ੍ਹਾਂ ਸਾਰੇ ਗੁਣਾਂ ਨੂੰ ਅਪਣਾ ਸਕਦੇ ਹਾਂ ਤੇ ਅਮਲ ਵਿੱਚ ਲਿਆ ਸਕਦੇ ਹਾਂ ਜਿਹੜੇ ਸਾਡੇ ਇੱਕ ਇਨਸਾਨ ਬਣਨ ਤੇ ਸਰਬੱਤ ਦਾ ਭਲਾ ਕਰ ਸਕਣ ਲਈ ਲੋੜੀਂਦੇ ਹਨ।

**ਨੈਤਿਕਤਾ ਦੇ ਗੁਣ :** ਮਨੁੱਖ ਦਾ ਆਪਣੇ ਪ੍ਰਤੀ, ਦੂਸਰੇ ਮਨੁੱਖਾਂ ਪ੍ਰਤੀ ਤੇ ਹੋਰ ਜੀਵ ਜੰਤੂਆਂ ਅਤੇ ਵਾਤਾਵਰਣ ਪ੍ਰਤੀ ਠੀਕ ਵਿਉਹਾਰ ਦਾ ਦੂਜਾ ਨਾਂ ਨੈਤਿਕਤਾ ਹੈ।

ਨੈਤਿਕਤਾ ਦੇ ਪ੍ਰਮੁੱਖ ਗੁਣ ਜਾਂ ਚਿੰਨ੍ਹ ਹਨ : ਧੀਰਜ, ਸਹਿਣਸ਼ੀਲਤਾ, ਸੰਜਮ, ਦਰਦ, ਸਮਾਨਤਾ, ਜ਼ਿੰਮੇਵਾਰੀ ਤੇ ਨਿਮਰਤਾ। ਨੈਤਿਕਤਾ ਦੇ ਇਨ੍ਹਾਂ ਗੁਣਾਂ ਰਾਹੀਂ ਹੀ ਮਨੁੱਖ ਆਪਣੀ ਜ਼ਿੰਦਗੀ ਦਾ ਅਸਲੀ ਮੰਤਵ ਖੁਸ਼ੀ ਪ੍ਰਾਪਤ ਕਰ ਸਕਦਾ ਹੈ।

ਨੈਤਿਕਤਾ ਦੇ ਇਹ ਗੁਣ ਮਨੁੱਖ ਦੇ ਹਜ਼ਾਰਾਂ ਸਾਲਾਂ ਦੇ ਇਤਿਹਾਸ ਵਿੱਚ, ਹਰ ਸਮਾਜ ਵਿੱਚ ਤੇ ਹਰ ਸਮੇਂ ਵਿੱਚ ਅਨੇਕਾਂ ਦਾਰਸ਼ਨਿਕ, ਚਿੰਤਕਾਂ, ਗੁਰੂਆਂ ਪੀਰਾਂ ਫਕੀਰਾਂ ਤੇ ਨੇਤਾਵਾਂ ਨੇ ਦੁਹਰਾਏ ਹਨ। ਹਰ ਸਮੇਂ ਤੇ ਸੱਭਿਆਚਾਰ ਵਿੱਚ ਉਸ ਸਮੇਂ ਤੇ ਸੱਭਿਆਚਾਰ ਦੀ ਲੋੜ ਮੁਤਾਬਕ, ਉਸ ਵੇਲੇ ਦੀ ਢੁੱਕਵੀਂ ਭਾਸ਼ਾ ਵਿੱਚ ਇਹ ਗੱਲ ਵਾਰ ਵਾਰ ਕਹੀ ਗਈ ਹੈ। ਲੱਗਭੱਗ ਸਾਰੇ ਹੀ ਧਰਮਾਂ ਦਾ ਸੋਚ ਆਧਾਰ ਇਹ ਗੁਣ ਹਨ।

ਅਜੇ ਤੱਕ ਸਾਰੇ ਮਨੁੱਖੀ ਸਮਾਜਾਂ ਵਿੱਚ ਗਿਆਨ ਪ੍ਰਾਪਤ ਕਰਨ ਤੇ ਵਰਤਣ ਦਾ ਮੁੱਖ ਤਰੀਕਾ ਧਰਮ ਰਾਹੀਂ ਹੀ ਸੀ। ਲੱਗਭੱਗ ਸਾਰੇ ਮਨੁੱਖੀ ਪਦਾਰਥਕ, ਦੁਨਿਆਵੀ ਤੇ ਬ੍ਰਹਿਮੰਡੀ ਸੁਆਲਾਂ ਬਾਰੇ ਸੋਚ, ਸਮਾਧਾਨ ਤੇ ਵਿਸਥਾਰ ਧਰਮ ਦੇ ਘੇਰੇ ਵਿੱਚ ਹੀ ਹੋਇਆ ਹੈ। ਇਸੇ ਕਰਕੇ ਹੀ ਮਨੁੱਖੀ ਨੈਤਿਕਤਾ ਦੇ ਗੁਣ ਧਾਰਮਿਕ ਤੇ ਅਧਿਆਤਮਿਕ ਗੁਣ ਮੰਨ ਲਏ ਗਏ।

**ਧਰਮ ਤੋਂ ਮੁਕਤੀ :** ਪਿਛਲੀਆਂ ਦੋ ਤਿੰਨ ਸਦੀਆਂ ਵਿੱਚ ਵਿਗਿਆਨ ਤੇ ਤਰਕਸ਼ੀਲਤਾ ਦੇ ਸੋਚਣ ਢੰਗ ਨੇ ਅਨੇਕਾਂ ਮਸਲਿਆਂ ਵਿੱਚ ਮਨੁੱਖ ਨੂੰ ਧਰਮ ਦੀ ਜਕੜ ਤੋਂ ਮੁਕਤ ਕੀਤਾ ਹੈ। ਮਨੁੱਖ ਦੇ ਪਦਾਰਥਿਕ ਸੁਆਲਾਂ, ਸੁੱਖ ਸੁਵਿਧਾਵਾਂ ਤੇ ਸਿਹਤ ਦੇ ਮਸਲਿਆਂ ਬਾਰੇ ਸਹੀ ਗਿਆਨ ਵਿਗਿਆਨ ਰਾਹੀ ਪ੍ਰਾਪਤ ਹੋਇਆ ਹੈ। ਹੁਣ ਸਾਨੂੰ ਸੂਰਜ ਦੇ ਚੜ੍ਹਨ ਡੁੱਬਣ ਤੋਂ ਲੈ ਕੇ ਮੌਸਮਾਂ ਦੇ ਬਦਲਣ, ਹੜ੍ਹਾਂ, ਭੂਚਾਲਾਂ, ਤੂਫਾਨਾਂ ਦੇ ਆਉਣ ਤੇ ਹਰ ਤਰ੍ਹਾਂ ਦੀਆਂ ਬਿਮਾਰੀਆਂ ਦੇ ਪਿਛੇ ਕਾਰਨ ਜਾਨਣ ਲਈ ਧਾਰਮਿਕ ਵਿਚਾਰਾਂ ਦੇਵੀ ਦੇਵਤਿਆਂ ਦੀ ਪ੍ਰਕੋਪੀ ਤੇ ਹੋਰ ਵਹਿਮਾਂ ਭਰਮਾਂ ਵਿੱਚ ਫਸਣ ਦੀ ਲੋੜ ਨਹੀਂ ਰਹੀ।

ਅੱਜ ਦੇ ਬੱਚੇ ਨੂੰ ਦੁਨੀਆਂ ਵਿੱਚ ਹੋ ਰਹੀ ਬੇਇਨਸਾਫ਼ੀ, ਗਰੀਬੀ, ਭੁੱਖਮਰੀ ਤੇ ਹੋਰ ਸਮਾਜਿਕ ਸ਼ੋਸ਼ਣ ਬਾਰੇ ਰੱਬ ਦੀ ਮਰਜ਼ੀ ਜਾਂ ਕਿਸਮਤ ਵਰਗੇ ਧਾਰਮਿਕ ਬਹਾਨਿਆਂ ਨਾਲ ਟਰਕਾਇਆ ਤੇ ਵਰਚਾਇਆ ਨਹੀਂ ਜਾ ਸਕਦਾ। ਇਸੇ ਤਰ੍ਹਾਂ ਹੀ ਅੱਜ ਦੇ ਵਿਗਿਆਨਕ ਯੁੱਗ ਵਿੱਚ ਨੈਤਿਕਤਾ ਦੇ ਗੁਣ ਅਪਨਾਉਣ ਲਈ ਸਵਰਗ, ਨਰਕ, ਪਾਪ, ਪੁੰਨ ਵਰਗੇ ਧਾਰਮਿਕ ਢੰਗਾਂ ਨੂੰ ਵੀ ਵਰਤਿਆ ਨਹੀਂ ਜਾ ਸਕਦਾ।

ਅੱਜ ਦੇ ਸਮਿਆਂ ਵਿੱਚ ਨੈਤਿਕਤਾ ਦੇ ਗੁਣਾਂ ਦੀ ਗੱਲ ਕਰਨ ਲਈ ਧਾਰਮਿਕ ਵਿਚਾਰਾਂ ਤੇ ਢੰਗਾਂ ਨੂੰ ਵਰਤਣਾ ਸਗੋਂ ਉਲਟਾ ਅਸਰ ਕਰ ਸਕਦਾ ਹੈ। ਇਸ ਦਾ ਮੁੱਖ ਕਾਰਨ ਹੈ ਧਰਮ ਦਾ ਗੰਧਲਾ ਇਤਿਹਾਸ ਤੇ ਉਸ ਦਾ ਮਨੁੱਖ ਵਿਰੋਧੀ ਸ਼ੋਸ਼ਣ ਭਰਿਆ ਅਜੋਕਾ ਰੂਪ। ਧਰਮ ਦਾ ਇਤਿਹਾਸ ਮਨੁੱਖੀ ਖੂਨ ਨਾਲ ਲੱਥਪੱਥ ਹੈ। ਹੁਣ ਦੇ ਸਮਿਆਂ ਵਿੱਚ ਵੀ ਧਰਮ ਤੇ ਧਾਰਮਿਕ ਸੰਸਥਾਵਾਂ ਦੇ ਠੇਕੇਦਾਰਾਂ ਤੇ ਰਾਜਨੀਤਕਾਂ ਦੀ ਮਿਲੀਭੁਗਤ ਅਨੇਕਾਂ ਜੁਰਮਾਂ, ਜ਼ੁਲਮਾਂ ਤੇ ਹੋਰ ਕੁਕਰਮਾਂ ਲਈ ਜ਼ਿੰਮੇਵਾਰ ਹੈ। ਧਾਰਮਿਕਤਾ ਤੇ ਨੈਤਿਕਤਾ 'ਚ ਕੋਈ ਸਬੰਧ ਅਮਲੀ ਰੂਪ 'ਚ ਦਿਸ ਨਹੀਂ ਰਿਹਾ।

ਅੱਜ ਦੇ ਸਮੇਂ ਵਿੱਚ ਜੇ ਮੈਂ ਆਪਣੇ ਬੱਚਿਆਂ ਤੇ ਨੌਜਵਾਨਾਂ ਨੂੰ ਨੈਤਿਕਤਾ ਦੇ ਗੁਣ ਅਪਨਾਉਣ ਲਈ ਉਤਸ਼ਾਹਿਤ ਕਰਨਾ ਹੈ ਤਾਂ ਉਸ ਲਈ ਧਾਰਮਿਕ ਢੰਗ ਤਰੀਕੇ ਬਿਲਕੁਲ ਫਾਇਦੇਮੰਦ ਤੇ ਅਸਰਦਾਈ ਨਹੀਂ ਹਨ। ਧਰਮ ਤੋਂ ਮੁਕਤੀ ਤੇ ਆਜ਼ਾਦੀ ਬੜੀ ਲੋੜੀਂਦੀ ਹੈ।

**ਵਿਗਿਆਨਕ ਢੰਗ :** ਨੈਤਿਕਤਾ ਦੇ ਗੁਣ ਮਨੁੱਖਤਾ ਦੇ ਗੁਣ ਹਨ। ਉਨ੍ਹਾਂ ਉੱਪਰ ਸਿਰਫ ਧਰਮ ਦਾ ਦਾਅਵਾ ਜਾਂ ਅਧਿਕਾਰ ਨਹੀਂ। ਨੈਤਿਕਤਾ ਮਨੁੱਖ ਦੀ ਹੋਂਦ ਤੇ ਜੀਵਨ ਲਈ ਜ਼ਰੂਰੀ ਹੈ। ਇਸ ਲੇਖ ਦੇ ਸ਼ੁਰੂ ਵਿੱਚ ਦਲਾਈਲਾਮਾ ਜੀ ਦੀ ਜਿਸ ਕਿਤਾਬ ਦਾ ਜ਼ਿਕਰ ਹੈ ਉਸ ਕਿਤਾਬ ਵਿੱਚ ਨੈਤਿਕਤਾ ਦੇ ਪ੍ਰਚਾਰ ਦੇ ਮਸਲੇ ਦਾ ਹੱਲ ਬਹੁਤ ਵਧੀਆ ਤਰੀਕੇ ਨਾਲ ਪੇਸ਼ ਕੀਤਾ ਗਿਆ ਹੈ। ਇੱਕ



ਧਾਰਮਿਕ ਨੇਤਾ ਵਜੋਂ ਨੈਤਿਕਤਾ ਨੂੰ ਧਰਮ ਤੋਂ ਮੁਕਤ ਕਰਕੇ ਪੇਸ਼ ਕਰਨਾ ਬਹੁਤ ਪ੍ਰਭਾਵਸ਼ਾਲੀ ਤੇ ਲਾਹੇਵੰਦ ਕਦਮ ਹੈ, ਜਿਸ ਨੂੰ ਵਿਗਿਆਨੀਆਂ ਵੱਲੋਂ ਵੀ ਪੂਰਾ ਸਹਿਯੋਗ ਮਿਲਿਆ ਹੈ।

ਨੈਤਿਕਤਾ ਦੇ ਗੁਣ ਸਾਡੀ ਜ਼ਿੰਦਗੀ ਦੇ ਮੰਤਵ ਨਾਲ ਜੁੜੇ ਹੋਏ ਹਨ। ਅੱਜ ਦੇ ਜ਼ਮਾਨੇ 'ਚ ਜੇ ਕਿਸੇ ਨੂੰ ਇਹ ਪੁੱਛਿਆ ਜਾਵੇ ਕਿ ਤੁਸੀਂ ਆਪਣੀ ਜ਼ਿੰਦਗੀ ਵਿੱਚ ਕੀ ਚਾਹੁੰਦੇ ਹੋ ਤਾਂ ਪੈਸਾ, ਘਰ, ਮਸ਼ਹੂਰੀ ਵਰਗੀਆਂ ਸਧਾਰਨ ਗੱਲਾਂ ਬਾਰੇ ਸੋਚਣ ਤੋਂ ਬਾਅਦ ਆਖਰੀ ਮੰਤਵ ਖੁਸ਼ੀ ਤੇ ਚੈਨ ਵਾਲੀ ਜਿੰਦਗੀ ਹੀ ਸਭ ਦਾ ਜੁਆਬ ਹੋਵੇਗਾ। ਮੈਂ ਵੀ ਖੁਸ਼ੀ ਚਾਹੁੰਦਾ ਹਾਂ। ਤੁਸੀਂ ਵੀ ਖੁਸ਼ੀ ਤੇ ਚੈਨ ਚਾਹੁੰਦੇ ਹੋ। ਆਪਣੇ ਲਈ ਆਪਣੇ ਬੱਚਿਆਂ ਲਈ, ਆਪਣੇ ਆਲੇ ਦੁਆਲੇ ਲਈ।

ਖੁਸ਼ੀ ਤੇ ਚੈਨ ਭਰੀ ਜ਼ਿੰਦਗੀ ਜਿਉਣਾ ਹੀ ਅੱਜ ਦੇ ਮਨੁੱਖ ਦੀ ਤਾਂਘ ਹੈ। ਇਸ ਜ਼ਿੰਦਗੀ ਤੋਂ ਪਰ੍ਹਾਂ ਸਵਰਗ, ਨਰਕ, ਪੁਨਰ ਜਨਮ, ਮੋਕਸ਼ ਆਦਿ ਦਾ ਅੱਜ ਦੇ ਸਮਿਆਂ ਵਿੱਚ ਕੋਈ ਸਥਾਨ ਨਹੀਂ ਰਿਹਾ। ਹੁਣ ਮਨੁੱਖ ਨੂੰ ਇਹ ਗਿਆਨ ਹੈ ਕਿ ਮਨੁੱਖ ਤੇ ਮਨੁੱਖਤਾ ਦੇ ਮਸਲਿਆਂ ਦਾ ਹੱਲ ਵੀ ਮਨੁੱਖ ਨੂੰ ਆਪ ਹੀ ਲੱਭਣਾ ਪੈਣਾ ਹੈ ਤੇ ਕਿਸੇ ਬਾਹਰੀ ਦੈਵੀ ਸ਼ਕਤੀ ਦੀ ਉਡੀਕ ਕਰੀ ਜਾਣੀ ਸਿਰਫ ਆਪਣੇ ਆਪ ਨੂੰ ਧੋਖਾ ਦੇਣਾ ਹੀ ਹੈ।

ਹਰ ਮਨੁੱਖ ਦੀ ਖੁਸ਼ੀ ਤੇ ਚੈਨ ਭਰੀ ਜ਼ਿੰਦਗੀ ਹਰ ਦੂਜੇ ਮਨੁੱਖ ਦੀ ਖੁਸੀ ਤੇ ਚੈਨ ਨਾਲ ਜੁੜੀ ਹੋਈ ਹੈ। ਰੋਜ਼ਮਰ੍ਹਾ ਦੀ ਜ਼ਿੰਦਗੀ ਲਈ ਵੀ ਅਸੀਂ ਸਾਰੇ ਇੱਕ ਦੂਜੇ ਉੱਪਰ ਪ੍ਰਤੱਖ ਜਾਂ ਅਪ੍ਰਤੱਖ ਰੂਪ ਨਾਲ ਨਿਰਭਰ ਕਰਦੇ ਹਾਂ। ਰੋਟੀ, ਕੱਪੜਾ ਅਤੇ ਮਕਾਨ ਦੀਆਂ ਬੁਨਿਆਦੀ ਲੋੜਾਂ ਤੋਂ ਪਰ੍ਹਾਂ ਆਪਣੀਆਂ ਭਾਵੁਕ ਬੌਧਿਕ ਤੇ ਸਮਾਜਿਕ ਲੋੜਾਂ ਦੀ ਪੂਰਤੀ ਲਈ ਵੀ ਅਸੀਂ ਸਾਰੇ ਇੱਕ ਦੂਜੇ ਉੱਪਰ ਨਿਰਭਰ ਹਾਂ। ਦੂਰ ਦੁਰਾਡੇ ਇਕੱਲਾ ਬੈਠਾ ਤਪਸੱਵੀ ਵੀ ਦੂਜੇ ਮਨੁੱਖਾਂ ਉੱਪਰ ਨਿਰਭਰ ਹੈ ਜੇ ਉਹ ਭੋਜਨ ਖਾਂਦਾ ਹੈ, ਕੱਪੜਾ ਪਹਿਨਦਾ ਹੈ, ਸਾਫ ਪਾਣੀ ਤੇ ਹਵਾ ਵਰਤਦਾ ਹੈ।

ਸਾਡੀ ਆਪਣੀ ਜ਼ਿੰਦਗੀ ਤੇ ਹੋਂਦ ਲਈ ਜ਼ਰੂਰੀ ਹੈ ਕਿ ਦੂਜਿਆਂ ਦੀ ਜ਼ਿੰਦਗੀ ਤੇ ਹੋਂਦ ਕਾਇਮ ਰਹੇ। ਸਾਡੀ ਆਪਣੀ ਖੁਸ਼ੀ ਤੇ ਚੈਨ ਲਈ ਜ਼ਰੂਰੀ ਹੈ ਕਿ ਦੂਜਿਆਂ ਦੀ ਖੁਸ਼ੀ ਤੇ ਚੈਨ ਵੀ ਕਾਇਮ ਰਹੇ। ਬੱਸ ਇਹੀ ਰਾਜ਼ ਹੈ ਨੈਤਿਕਤਾ ਦੇ ਗੁਣਾਂ ਦਾ ਵੀ। ਨੈਤਿਕਤਾ ਦੇ ਸਾਰੇ ਗੁਣ, ਮਨੁੱਖ ਦੀ ਆਪਣੇ ਆਲੇ ਦੁਆਲੇ ਤੋਂ ਲੈ ਕੇ ਸਾਰੇ ਮਨੁੱਖਾਂ ਦੀ, ਜੀਵ ਜੰਤੂਆਂ ਦੀ ਤੇ ਵਾਤਾਵਰਣ ਦੀ ਹੋਂਦ ਨੂੰ ਕਾਇਮ ਰੱਖ ਸਕਣ ਵਾਲੇ ਗੁਣ ਹਨ। ਨੈਤਿਕਤਾ ਦਾ ਕੋਈ ਵੀ ਗੁਣ ਕਿਸੇ ਕੱਲੇਕਾਰੇ ਮਨੁੱਖ ਦਾ ਗੁਣ ਨਹੀਂ। ਨੈਤਿਕਤਾ ਦਾ ਹਰ ਗੁਣ ਕਿਸੇ ਦੂਜੇ ਨਾਲ ਜੁੜਿਆ ਹੋਇਆ ਹੈ। ਸਹਿਣਸ਼ੀਲਤਾ ਕਿਸੇ ਦੂਜੇ ਪ੍ਰਤੀ ਹੀ ਹੋ ਸਕਦੀ ਹੈ, ਨਿਮਰਤਾ ਦੂਜਿਆਂ ਪ੍ਰਤੀ ਹੀ ਹੈ, ਜ਼ਿੰਮੇਵਾਰੀ ਦੂਜਿਆਂ ਪ੍ਰਤੀ ਹੈ। ਸਮਾਨਤਾ, ਸੰਜਮ, ਦਰਦ ਦੂਸਰੇ ਮਨੁੱਖ ਦੇ ਸੰਦਰਭ 'ਚ ਹੀ ਮਤਲਬ ਰੱਖਦੇ ਹਨ।

ਆਪਣੀ ਹੋਂਦ ਨੂੰ ਸਭ ਦੀ ਹੋਂਦ ਨਾਲ ਜੋੜ ਕੇ ਦੇਖਣ ਦਾ ਨਜ਼ਰੀਆ ਹੀ ਨੈਤਿਕਤਾ ਹੈ। ਨੈਤਿਕਤਾ ਮੇਰੇ ਜਿਉਣ ਲਈ ਲੋੜੀਂਦੀ ਹੈ। ਮੇਰਾ ਅਨੈਤਿਕ ਵਿਵਹਾਰ ਥੋੜ੍ਹੇ ਸਮੇਂ ਲਈ ਤਾ ਮੇਰੇ ਲਈ ਤੇ ਮੇਰੇ ਪਰਵਾਰ ਲਈ ਭਾਵੇਂ ਫਾਇਦੇਮੰਦ ਸਾਬਤ ਹੋਏ ਵਾਲੀਆਂ ਨਸਲਾਂ ਲਈ ਅਨੈਤਿਕਤਾ ਮਾਰੂ ਹੈ।

ਨੈਤਿਕਤਾ ਦੇ ਗੁਣ ਅਪਨਾਉਣ ਲਈ ਮੈਨੂੰ ਨਾ ਤਾਂ ਕਿਸੇ ਪੁੰਨ ਤੇ ਸਵਰਗ ਦੇ ਲਾਲਚ ਦੀ ਲੋੜ ਹੈ ਤੇ ਨਾ ਹੀ ਕਿਸੇ ਪਾਪ ਤੇ ਨਰਕ ਦਾ ਡਰ। ਇਹੀ ਵਿਗਿਆਨਕ ਸੋਚ ਹੈ ਤੇ ਵਿਗਿਆਨਕ ਤਰੀਕਾ ਜੋ ਅੱਜ ਦੇ ਬੱਚੇ ਨੂੰ ਸਮਝ ਵੀ ਆਉਂਦਾ ਹੈ ਤੇ ਮਨ ਨੂੰ ਭਾਉਂਦਾ ਵੀ ਹੈ।

ਹੁਣ ਆਖਰੀ ਸੁਆਲ ਇਹ ਬਣਦਾ ਹੈ ਕਿ ਇਨ੍ਹਾਂ ਨੈਤਿਕ ਗੁਣਾਂ ਨੂੰ ਆਪਣੀ ਜ਼ਿੰਦਗੀ ਵਿਚ ਵੱਧ ਤੋਂ ਵੱਧ ਅਪਨਾਉਣ ਤੇ ਵਰਤਣ ਲਈ ਕੀ ਕੀਤਾ ਜਾਵੇ। ਹਜ਼ਾਰਾਂ ਸਾਲਾਂ ਵਿੱਚ ਧਰਮ ਦੇ ਘੇਰੇ ਵਿੱਚ ਬਣਾਏ ਵਰਤੇ ਤੇ ਪਰਖੇ ਹੋਏ ਤਰੀਕੇ ਜਿਵੇ ਕਿ ਦਾਨ, ਸੇਵਾ, ਕੀਰਤਨ, ਸਮਾਧੀ, ਯਾਤਰਾ, ਵਰਤ ਵਿਪਾਸਨਾ ਆਦਿ ਨਾਲ ਧਰਮ ਦਾ ਅਜੋਕਾ ਗੰਧਲਾ ਰੂਪ ਐਨਾ ਗਡਮੱਡ ਹੋਇਆ ਪਿਆ ਹੈ ਕਿ ਨਵੇਂ ਜ਼ਮਾਨੇ ਦੇ ਨਵੇਂ ਵਿਗਿਆਨਕ ਵਿਚਾਰਾਂ ਵਾਲੇ ਮਨੁੱਖ ਲਈ ਇਨ੍ਹਾਂ ਤਰੀਕਿਆਂ ਨੂੰ ਵਰਤਣਾ ਬੜਾ ਦੁਚਿੱਤੀ ਵਾਲਾ ਮੁਸ਼ਕਲ ਕੰਮ ਹੈ।

ਨੈਤਿਕਤਾ ਨੂੰ ਅਪਣਾਉਣ ਲਈ ਤਰੀਕਿਆਂ ਨੂੰ ਵੀ ਧਰਮ ਤੋਂ ਮੁਕਤ ਕਰਨਾ ਪਵੇਗਾ। ਦਾਨ, ਸੇਵਾ, ਸਮਾਧੀ, ਆਦਿ ਨੂੰ ਪਾਪ ਪੁੰਨ ਤੇ ਸਵਰਗ ਨਰਕ ਦੀ ਦਹਿਸ਼ਤ ਜਾਂ ਲਾਲਚ ਤੋਂ ਬਗੈਰ ਅਪਣਾਉਣਾ ਪਵੇਗਾ। ਕੀਰਤਨ, ਯਾਤਰਾ, ਵਰਤ, ਵਿਪਾਸਨਾ ਤੇ ਕੋਈ ਵੀ ਹੋਰ ਤਰੀਕਾ ਬਗੈਰ ਕਿਸੇ ਦੇਵੀ ਦੇਵਤਾ ਗੁਰੂ ਪੀਰ ਨੂੰ ਖੁਸ਼ ਕਰਨ ਤੋਂ ਜਾਂ ਕਿਸੇ ਹੋਰ ਡਰ ਜਾਂ ਲਾਲਚ ਤੋਂ ਬਗੈਰ ਵਰਤਣਾ ਪਵੇਗਾ।

ਵਿਗਿਆਨਕ ਸੋਚ ਮਨੁੱਖ ਉੱਪਰ ਜ਼ਿੰਮੇਵਾਰੀ ਪਾਉਂਦੀ ਹੈ। ਵਿਗਿਆਨਕ ਸੋਚਣੀ ਅਨੁਸਾਰ ਮਨੁੱਖ ਕੋਲ ਆਪਣੇ ਭੈੜੇ ਵਿਉਹਾਰ ਲਈ, ਆਪਣੀ ਅਮਨੁੱਖਤਾ ਲਈ ਨਾ ਤਾਂ ਕਿਸੇ ਰੱਬੀ ਸ਼ਕਤੀ ਦਾ ਡਰ ਹੈ ਤੇ ਨਾ ਹੀ ਰੱਬ ਦਾ ਬਹਾਨਾ ਵਰਤਣ ਦੀ ਗੁੰਜਾਇਸ਼। ਵਿਗਿਆਨ ਮੈਨੂੰ ਇਨ੍ਹਾਂ ਤੋਂ ਮੁਕਤ ਕਰਦਾ ਹੈ।

## ਸ਼ੋਕ ਸਮਾਚਾਰ

ਵਿਗਿਆਨਕ ਵਿਚਾਰਾਂ ਨੂੰ ਪ੍ਰਣਾਏ ਤੇ ਚੰਗੇ ਸਮਾਜ ਦੀ ਉਸਾਰੀ ਲਈ, ਉਮਰ ਭਰ ਯਤਨਸ਼ੀਲ ਰਹੇ ਕਾਮਰੇਡ ਦਰਸ਼ਨ ਦੁਸਾਂਝ ਦੀ ਮੌਤ ਤੇ ਉਹਨਾਂ ਦੀ ਕੁਰਬਾਨੀ ਨੂੰ ਸਿਜਦਾ ਕਰਦੇ ਹਾਂ।

*ਅਦਾਰਾ 'ਤਰਕਸ਼ੀਲ'*

# ਉਦਾਸੀ

ਸੁਖਬੀਰ

ਗੁਰਨਾਮ ਦਾ ਖਤ ਆਇਆ ਸੀ। ਨਾਲ ਹੀ ਉਸ ਦੀ ਇਕ ਤਾਰ ਵੀ ਮਿਲੀ। ਉਹ ਗੁਰੂ ਗ੍ਰੰਥ ਸਾਹਿਬ ਦਾ ਅਖੰਡ ਪਾਠ ਕਰਵਾ ਰਿਹਾ ਸੀ ਤੇ ਉਸ ਨੇ ਮੈਨੂੰ ਬੁਲਾਇਆ ਸੀ,"... ਤੂੰ ਨਾ ਆਇਆ, ਤਾਂ ਸਮਝਾਂਗਾ ਕਿ ਅਖੰਡ ਪਾਠ ਅਧੂਰਾ ਹੀ ਰਿਹਾ ਹੈ" ਉਸਨੇ ਲਿਖਿਆ ਸੀ।

ਖਤ ਪੜ੍ਹ ਕੇ ਮੈਨੂੰ ਹੈਰਾਨੀ ਹੋਈ। ਤੇ ਮੈਂ ਸੋਚਿਆ ਗੁਰਨਾਮ ਨੂੰ ਅਖੰਡ ਪਾਠ ਕਰਵਾਉਣ ਦੀ ਇਹ ਕੀ ਸੁੱਝੀ ਏ! ਤੇ ਮੇਰੇ ਬਿਨਾ ਅਖੰਡ ਪਾਠ ਅਧੂਰਾ ? ਇਹ ਕਿਹੋ ਜਿਹਾ ਵਿਅੰਗ ਏ! ਕਿਤੇ ਮਜ਼ਾਕ ਤਾਂ ਨਹੀਂ ਕੀਤਾ ? ਪਰ ਗੁਰਨਾਮ ਅਜਿਹਾ ਮਜ਼ਾਕ ਕਰਨ ਵਾਲਾ ਬੰਦਾ ਨਹੀਂ ਏ, ਤੇ ਉਹ ਵੀ ਮੇਰੇ ਨਾਲ।

ਗੱਡੀ ਦੇ ਦਸਾਂ ਘੰਟਿਆਂ ਦੇ ਸਫ਼ਰ ਵਿੱਚ ਵੀ ਮੈਂ ਗੁਰਨਾਮ ਬਾਰੇ ਸੋਚਦਾਂ ਰਿਹਾ। ਆਖਰ ਅਖੰਡ ਪਾਠ ਕਰਵਾਉਣ ਦਾ ਮਤਲਬ ? ਇਸ ਹੱਦ ਤਕ ਅੰਨ੍ਹੀਆਂ ਧਾਰਮਿਕ ਰੁਚੀਆਂ ਦਾ ਬੰਦਾ ਤਾਂ ਉਹ ਨਹੀਂ ਏ।

ਸਟੇਸ਼ਨ 'ਤੇ ਉਹ ਆਇਆ ਹੋਇਆ ਸੀ। ਮੈਂ ਸੋਚਿਆ ਸੀ ਕਿ ਉਸ ਨੂੰ ਮਿਲਦਿਆਂ ਹੀ ਸਭ ਤੋਂ ਪਹਿਲਾਂ ਪੁੱਛਾਂਗਾ,"ਇਹ ਤੇਰੀ ਅਕਲ ਨੂੰ ਕੀ ਹੋ ਗਿਆ ਏ ?" ਪਰ ਉਸ ਨੂੰ ਵੇਖ ਕੇ ਪੁੱਛਣ ਦਾ ਜਿਗਰਾ ਨਾ ਪਿਆ। ਉਸ ਦਾ ਚਿਹਰਾ ਉਤਰਿਆ ਹੋਇਆ ਸੀ। ਉਸ ਦੀਆਂ ਅੱਖਾਂ ਵਿਚ ਧੁੰਦ ਸੀ। ਉਸ ਦੇ ਹਰ ਨਕਸ਼ 'ਤੇ ਕਿਸੇ ਗਮ ਦੀ ਛਾਂ ਸੀ। ਇੰਜ ਲਗਦਾ ਸੀ ਜਿਵੇਂ ਉਹ ਕਿਸੇ ਲੰਮੀ ਬੀਮਾਰੀ ਮਗਰੋਂ ਉਠਿਆ ਹੋਵੇ।...., ਤੇ ਫੇਰ, ਅਚਨਚੇਤ ਮੈਂ ਸਭ ਕੁਝ ਸਮਝ ਗਿਆ। ਪਤਨੀ ਦੀ ਮੌਤ ਉਹ ਹਾਲੀ ਵੀ ਭੁੱਲਿਆ ਨਹੀਂ ਸੀ। ਪੰਜ ਮਹੀਨੇ ਹੋ ਗਏ ਸਨ ਉਸ ਦੀ ਮੌਤ ਨੂੰ। ਇੰਨੀ ਚੰਗੀ ਪਤਨੀ! ਇਨੇ ਨਿੱਘ ਨਾਲ ਭਰੀ ਹੋਈ! ਜ਼ਿੰਦਗੀ ਵਿਚ ਅਜਿਹੀ ਵੀਰਾਨੀ ਵੀ ਆਉਂਦੀ ਏ ਕਿ ਆਦਮੀ ਨੂੰ ਹਰ ਪਾਸੇ ਉਜਾੜਾ ਹੀ ਉਜਾੜਾ ਵਿਖਾਈ ਦਿੰਦਾ ਏ?

ਘਰ ਜਾਂਦਿਆ, ਰਾਹ ਵਿੱਚ, ਗੁਰਨਾਮ ਨੇ ਜਿਵੇਂ ਸਫ਼ਾਈ ਦਿੰਦਿਆ ਖੁਦ ਹੀ ਕਿਹਾ, "ਮਨ ਬੜਾ ਉਚਾਟ ਰਹਿੰਦਾ ਸੀ। ਕਿਸੇ ਕੰਮ ਵਿਚ ਦਿਲ ਲੱਗਦਾ ਹੀ ਨਹੀਂ ਸੀ। ਲੋਕਾਂ ਨੇ ਵੀ ਕਿਹਾ, ਤੇ ਮੈਂ ਵੀ ਸੋਚਿਆ, ਗੁਰਬਾਣੀ ਸੁਣਨ ਨਾਲ ਮਨ ਸ਼ਾਇਦ ਹੋਰ ਪਾਸੇ ਲਗੇ। ਗੁਰਬਾਣੀ ਨਾਲ ਮਨ ਨੂੰ ਕਦੇ ਕਦੇ ਬੜੀ ਧਰਵਾਸ ਮਿਲਦੀ ਏ। ਸਾਧਾਰਣ ਪਾਠ ਕਰਾਉਣ ਦਾ ਖਿਆਲ ਸੀ ਕਿ ਰੋਜ ਥੋੜ੍ਹਾ ਥੋੜ੍ਹਾ ਪਾਠ ਹੋਵੇਗਾ, ਤਾਂ ਬਾਣੀ ਨੂੰ ਸਮਝਣ ਦਾ ਮੌਕਾ ਵੀ ਮਿਲੇਗਾ। ਉਂਜ ਭਲਾ ਸਾਰੀ ਬਾਣੀ ਕਿਥੇ ਪੜ੍ਹੀ ਜਾਂਦੀ ਏ! ਸਮਝਣ ਦੀ ਤਾਂ ਗੱਲ ਹੀ ਵੱਖਰੀ ਏ।"

ਉਹ ਇਕ ਬਿੰਦ ਲਈ ਰੁਕਿਆ, ਜਿਵੇ ਮੇਰਾ ਪ੍ਰਤੀਕਰਮ ਜਾਨਣਾ ਚਾਹੁੰਦਾ ਹੋਵੇ ਪਰ ਮੈਂ ਚੁੱਪ ਰਿਹਾ ਤਾਂ ਉਸ ਨੇ ਫੇਰ ਕਹਿਣਾ ਸ਼ੁਰੂ ਕੀਤਾ, "ਆਖਰੰ ਸਾਧਾਰਣ ਪਾਠ ਦੀ ਥਾਂ ਅਖੰਡ ਪਾਠ ਦਾ ਹੀ ਸਿਲਸਿਲਾ ਬਣ ਗਿਆ। ਇਹਨੀ ਦਿਨੀਂ ਸੰਤ ਨਿਹਾਲ ਸਿੰਘ ਹੋਰੀਂ ਇਸ ਸ਼ਹਿਰ 'ਚ ਆਏ ਹੋਏ ਨੇ। ਉਨ੍ਹਾਂ ਨੇ ਬੜੇ ਅਖੰਡ ਪਾਠ ਕਰਵਾਏ ਨੇ ਸ਼ਹਿਰ ਵਿਚ। ਮੈਂ ਸੋਚਿਆ ਪਾਠ ਉਨ੍ਹਾਂ ਦੇ ਸ਼ੁਭ ਹੱਥਾਂ ਨਾਲ ਹੀ ਆਰੰਭ ਹੋਏ, ਤਾਂ ਚੰਗਾ ਏ। ਉਨ੍ਹਾਂ ਕੋਲ ਜਾ ਕੇ ਬੇਨਤੀ ਕੀਤੀ, ਤਾਂ ਕਹਿਣ ਲਗੇ। "ਅਸੀਂ ਹੁਣ ਇਥੇ ਹੋਰ ਵਧੇਰੇ ਅਟਕਣਾ ਨਹੀਂ ਏ। ਹਫ਼ਤੇ ਭਰ ਲਈ ਆਏ ਸਾਂ, ਮਹੀਨਾ ਹੋ ਚੱਲਿਆ ਏ। ਬੱਸ ਇਕ ਦੋ ਦਿਨ ਹੀ ਹੋਰ ਇੱਥੇ ਹਾਂ। ਅਖੰਡ ਪਾਠ ਹੀ ਕਿਉਂ ਨਹੀਂ ਰਖਵਾ ਲਿਆ ਜਾਂਦਾ? ਅਖੰਡ ਪਾਠ ਦਾ ਮਹਾਤਮ ਵੀ ਵੱਡਾ ਏ। ਫੇਰ ਭੋਗ ਵੀ ਸਾਡੇ ਹੁੰਦਿਆਂ ਪੈ ਜਾਏਗਾ। ਸੋ ਮੈਂ ਨਾਂਹ ਨਾ ਕਰ ਸਕਿਆ। ਸਤਿ ਬਚਨ ਕਹਿ ਕੇ ਘਰ ਆ ਗਿਆ। "

ਉਹ ਚੁੱਪ ਹੋ ਗਿਆ।

ਅਖੀਰ ਉਸ ਨੇ ਫੇਰ ਕਿਹਾ, "ਮੈਂ ਤੈਨੂੰ ਸੱਦਣਾ ਤਾਂ ਨਹੀਂ ਸੀ ਚਾਹੁੰਦਾ ਪਰ ਪਤਾ ਨਹੀਂ ਕਿਉਂ ਮੈਨੂੰ ਲੱਗ ਰਿਹਾ ਸੀ ਕਿ ਤੇਰੇ ਬਿਨਾਂ ਮੈਥੋਂ ਕੁਝ ਨਹੀਂ ਹੋਣਾ। ਕੁਝ ਵੀ ਨਹੀਂ ਹੋ ਸਕਣਾ। ਅਖੰਡ ਪਾਠ ਦਾ ਏਡਾ ਵੱਡਾ ਕੰਮ ਮੇਰੇ 'ਕੱਲੇ ਦੇ ਕਰਨ ਜੋਗ ਨਹੀਂ, ਭਾਵੇ ਹੱਥ ਵੰਡਾਉਣ ਵਾਲੇ ਇਥੇ ਬਥੇਰੇ ਬੰਦੇ ਨੇ। ਸੱਚ ਪੁੱਛੇਂ ਤਾਂ ਪਤਨੀ ਦੇ ਮਰਨ ਤੇ ਵੀ ਮੈਂ ਤੇਰੀ ਏਨੀ ਲੋੜ ਮਹਿਸੂਸ ਨਹੀਂ ਸੀ ਕੀਤੀ। ਬੜਾ ਚੰਗਾ ਹੋਇਆ ਜੋ ਤੂੰ ਆ ਗਿਆ ਏ। ਹੁਣ ਲੱਗਦਾ ਏ ਮੈਂ ਬੜਾ ਹੌਲਾ ਹੋ ਗਿਆ ਹਾਂ।"

ਇਸ ਵਾਰ ਮੈਂ ਹੌਲੀ ਜਿਹਾ ਕਿਹਾ, "ਤੂੰ ਚਿੰਤਾ ਨਾ ਕਰ, ਸਭ ਠੀਕ ਹੋ ਜਾਏਗਾ।"

ਘਰ ਪਹੁੰਚਣ 'ਤੇ ਸੰਤ ਨਿਹਾਲ ਸਿੰਘ ਜੀ ਦੇ ਦਰਸ਼ਨ ਹੋਏ; ਜੋ ਘਰ ਦੇ ਵਰਾਂਡੇ ਵਿਚ ਫ਼ਰਸ਼ 'ਤੇ ਵਿਛੇ ਬਿਸਤਰੇ 'ਤੇ ਵਿਰਾਜਮਾਨ ਸਨ। ਮੈਂ ਉਨ੍ਹਾਂ ਦਾ ਨਾਂ ਤਾਂ ਸੁਣਿਆ ਹੋਇਆ ਸੀ ਪਰ ਦਰਸ਼ਨ ਪਹਿਲੀ ਵਾਰ ਕੀਤੇ। ਉਨ੍ਹਾਂ ਨੇ ਬਦਾਮੀ ਰੰਗ ਦਾ ਖੁੱਲ੍ਹਾ ਰੇਸ਼ਮੀ ਚੋਲਾ ਪਾਇਆ ਹੋਇਆ ਸੀ। ਗਲ ਵਿਚ ਚਿੱਟੀ ਉਨ ਦੀ ਮਾਲਾ ਸੀ। ਸਿਰ 'ਤੇ ਪੇਚ ਸੰਵਾਰ ਕੇ ਬੰਨ੍ਹੀ ਹੋਈ ਛੋਟੀ ਜਿਹੀ ਦਸਤਾਰ ਸੀ। ਕਣਕ ਵੰਨੇ ਰੰਗ ਦਾ ਸਿਹਤਮੰਦ ਚਿਹਰਾ ਥਿੰਧਿਆਈ ਨਾਲ ਚਮਕ ਰਿਹਾ ਸੀ। ਉਨ੍ਹਾਂ ਦੀਆਂ ਛੋਟੀਆਂ ਛੋਟੀਆਂ ਅੱਖਾਂ ਸਨ, ਜਿਨ੍ਹਾਂ ਵਿਚ ਪਤਾ ਨਹੀਂ ਨਾਮ ਖੁਮਾਰੀ ਸੀ ਜਾਂ ਨੀਂਦ ਕਿ ਉਹ ਗੰਧਲੀਆਂ ਹੋਈਆਂ ਜਾਪ ਰਹੀਆਂ ਸਨ।

ਜਦ ਗੁਰਨਾਮ ਨੇ ਜਾਣ ਪਛਾਣ ਕਰਾਉਂਦਿਆਂ ਮੇਰਾ ਨਾਂ ਉਨ੍ਹਾਂ ਨੂੰ ਦੱਸਿਆ ਤਾਂ ਉਨ੍ਹਾਂ ਦੀਆਂ ਅੱਖਾਂ ਵਿਚ ਚਮਕ ਆਈ। ਉਨ੍ਹਾਂ ਨੇ ਮੈਨੂੰ ਰਤਾ ਗਹੁ ਨਾਲ ਵੇਖਿਆ। ਮੈਂ ਸਮਝ ਗਿਆ। ਮੇਰਾ ਨਾਂਅ ਤਾਂ ਸਿੰਘਾਂ ਵਾਲਾ ਸੀ, ਪਰ ਮੇਰੀ ਸ਼ਕਲ ਸਿੰਘਾਂ ਵਾਲੀ ਨਹੀਂ ਸੀ। ਨਾ ਮੇਰੇ ਸਿਰ 'ਤੇ ਕੇਸ ਸਨ ਨਾ ਚਿਹਰੇ 'ਤੇ ਦਾੜ੍ਹੀ। ਖੈਰ ਸੰਤ ਜੀ ਨੇ ਇਸ ਬਾਰੇ ਕੁਝ ਨਾ ਕਿਹਾ ਸਗੋਂ ਆਪਣੀਆਂ ਸੰਘਣੀਆਂ ਮੁੱਛਾ ਵਿਚ ਮੁਸਕਰਾ ਕੇ ਮੇਰੇ ਨਾਲ ਮਿਲਣ ਦੀ ਖੁਸ਼ੀ ਪ੍ਰਗਟ ਕੀਤੀ, ਤੇ ਕੋਲ ਪਈ ਪਲੇਟ 'ਚੋਂ ਜਿਸ ਵਿਚ ਬਦਾਮਾਂ ਦੀਆਂ ਗਿਰੀਆਂ, ਸੌਗੀ, ਇਲਾਇਚੀਆਂ, ਖੜੀ ਸ਼ੱਕਰ ਆਦਿ ਮੇਵਾ ਪਿਆ ਸੀ, ਥੋੜਾ ਜਿੰਨਾਂ ਪ੍ਰਸ਼ਾਦਿ ਮੈਨੂੰ ਦਿੱਤਾ। ਫੇਰ ਕੁਝ ਚਿਰ ਪਿਛੋਂ ਜਿਵੇਂ ਉਨ੍ਹਾਂ ਤੋਂ ਰਿਹਾ ਨਾ ਗਿਆ ਤੇ ਕਿਸੇ ਗੱਲ 'ਤੇ ਦਾੜ੍ਹੀ ਕੇਸਾਂ ਦਾ ਜ਼ਿਕਰ ਕਰਦਿਆਂ ਬੜੇ ਵਿਸਥਾਰ ਨਾਲ ਉਹਨਾਂ ਦੇ ਮਹਾਤਮ ਬਾਰੇ ਦੱਸਣ ਲਗੇ "ਕੇਸ ਆਦਮੀ ਨੂੰ ਵਾਹਿਗੁਰੂ ਵਲੋਂ ਮਿਲੀ ਹੋਈ ਸਭ ਤੋਂ ਵੱਡੀ ਦਾਤ ਹਨ। ਆਦਿ ਕਾਲ ਤੋਂ ਹੀ ਸਾਡੇ ਰਿਸ਼ੀ ਮੁਨੀ ਕੇਸ ਰੱਖਦੇ ਆਏ ਹਨ। ਕੇਸਾਂ ਵਿਚ ਅਲੋਕਾਰ ਸ਼ਕਤੀ ਏ।.......ਤੇ ਦਾੜ੍ਹੀ ਮੁੱਛਾਂ ਤੋਂ ਬਿਨਾਂ ਤਾਂ ਮਰਦ ਜ਼ਨਾਨੀ ਲਗਦਾ ਏ। ਨਿਰੀ ਪੁਰੀ ਜ਼ਨਾਨੀ! ਵਾਹਿਗੁਰੂ ਨੇ ਪਸ਼ੂਆਂ ਵਿਚ ਵੀ ਨਰ ਤੇ ਮਦੀਨ ਦਾ ਫਰਕ ਰੱਖਿਆ ਏ। ਅਸਲ ਵਿਚ ਇਹ ਕਲਯੁੱਗ ਏ ਕਿ ਤੀਵੀਆਂ ਮਰਦ ਬਣ ਰਹੀਆਂ ਹਨ ਤੇ ਮਰਦ ਤੀਵੀਆਂ।......" ਅਖੀਰ ਉਨ੍ਹਾਂ ਨੇ ਮੇਰੇ ਕੋਲੋਂ ਵਾਅਦਾ ਲੈ ਕੇ ਹੀ ਸੰਤੋਖ ਕੀਤਾ ਕਿ ਮੈਂ ਮੁੜ ਦਾੜ੍ਹੀ ਕੇਸ ਰੱਖ ਕੇ ਪੂਰਨ ਸਿੰਘ ਸੱਜਾਂਗਾ, ਤੇ ਉਨ੍ਹਾਂ ਦੇ ਡੇਰੇ ਤੇ ਆ ਕੇ ਅੰਮ੍ਰਿਤ ਛਕਾਂਗਾ।

ਨਾਲ ਦੇ ਕਮਰੇਂ ਵਿਚ ਅਖੰਡ ਪਾਠ ਹੋ ਰਿਹਾ ਸੀ। ਪਾਠੀ ਦੀ ਬੈਠੀ ਹੋਈ ਆਵਾਜ਼ ਸੀ ਤੇ ਉਸ ਦੇ ਪਾਠ ਕਰਨ ਦੀ ਐਨੀ ਤੇਜ਼ ਰਫਤਾਰ ਸੀ ਕਿ ਲਫ਼ਜ਼ ਉਸ ਦੀ ਆਵਾਜ਼ ਵਿਚ ਗਵਾਚੇ ਹੋਏ ਪ੍ਰਤੀਤ ਹੋ ਰਹੇ ਸਨ-ਆਪਸ ਵਿਚ ਜੁੜੇ ਹੋਏ ਤੇ ਅਰਥ ਵਿਹੁਣੇ ਬਣੇ ਹੋਏ। ਤੇ ਉਹ ਅਜਿਹੀ ਇਕ ਰਸ ਇਕ ਲੈਅ ਵਾਲੀ ਆਵਾਜ਼ ਸੀ ਕਿ ਸੁਣਦਿਆਂ ਅੱਖਾਂ ਮੀਟੀਆਂ ਜਾਣ ਲੱਗਦੀਆਂ ਸਨ, ਜਿਵੇਂ ਗੱਡੀ ਵਿਚ ਬੈਠਿਆਂ ਉਸ ਦੇ ਪਹੀਆਂ ਦੀ ਇਕਸਾਰ ਆਵਾਜ਼ ਸੁਣਦਿਆਂ ਅੱਖਾਂ ਮੀਟੀਆਂ ਜਾਣ ਲੱਗਦੀਆਂ ਹਨ।

ਤਦੇ ਸੰਤ ਜੀ ਨੇ ਕਿਹਾ, "ਤੁਸੀਂ ਹੁਣ ਅਸ਼ਨਾਨ ਕਰ ਲਉ, ਸਫ਼ਰ ਦਾ ਥਕੇਵਾਂ ਹੋਵੇਗਾ। ਤੇ ਕੁਝ ਆਰਾਮ ਵੀ ਕਰ ਲਉ। ਫੇਰ ਬੈਠ ਕੇ ਬਚਨ ਬਿਲਾਸ ਕਰਾਂਗੇ।"

ਮੈਂ ਉਠ ਕੇ ਗੁਰਨਾਮ ਕੋਲ ਚਲਾ ਗਿਆ। ਉਹ ਘਬਰਾਇਆ ਹੋਇਆ ਦੋ ਬੰਦਿਆਂ ਨੂੰ ਗੁਰਦੁਆਰੇ ਤੋਂ ਕੁਝ ਸਮਾਨ ਲਿਆਉਣ ਬਾਰੇ ਕਹਿ ਰਿਹਾ ਸੀ ਤੇ ਆਪ ਵੀ ਸਾਈਕਲ ਫੜੀ ਕਿਸੇ ਕੰਮ ਬਾਜ਼ਾਰ ਜਾਣ ਲਈ ਤਿਆਰ ਸੀ। ਮੈਂ ਕੁਝ ਹੀ ਚਿਰ ਵਿਚ ਉਸ ਦਾ ਸਾਰਾ ਕੰਮਕਾਜ ਸਮਝ ਲਿਆ ਤੇ ਕਿਹਾ, "ਹੁਣ ਤੂੰ ਬੇਫ਼ਿਕਰ ਹੋ ਕੇ ਬੈਠ ਤੇ ਅੰਦਰ ਜਾ ਕੇ ਆਰਾਮ ਨਾਲ ਪਾਠ ਸੁਣ। ਮੈਂ ਸਾਰਾ ਇੰਤਜ਼ਾਮ ਕਰ ਲਵਾਂਗਾ।"

ਇਹ ਸੁਣ ਕੇ ਉਸ ਨੂੰ ਬੜੀ ਤਸੱਲੀ ਹੋਈ ਤੇ ਚਿਹਰੇ ਉਤਲੀ ਘਬਰਾਹਟ ਜਾਂਦੀ ਰਹੀ। "ਵੇਖਿਆ!" ਉਸ ਨੇ ਕਿਹਾ,"ਇਸ ਲਈ ਸੱਦਿਆ ਏ ਤੈਨੂੰ। ਖੈਰ, ਹੁਣ ਸਾਰੇ ਪ੍ਰਬੰਧ ਵਿਚ ਇਕ ਗੱਲ ਦਾ ਉਚੇਚਾ ਖਿਆਲ ਰਖੀ, ਤੇ ਇਹ ਕੰਮ ਖਾਸ ਤੇਰੇ ਜ਼ਿੰਮੇ ਹੀ ਲਾਉਂਦਾ ਹਾਂ। ਵੇਖੀ ਸੰਤ ਜੀ ਤੇ ਪਾਠੀਆਂ ਦੇ ਖਾਣ ਪੀਣ ਤੇ ਹੋਰ ਹਰ ਕਿਸਮ ਦੀ ਸੇਵਾ ਵਿਚ ਕੋਈ ਕਸਰ ਨਾ ਰਹਿ ਜਾਏ। ਕਿਸੇ ਨਿੱਕੀ ਜਿਹੀ ਗੱਲੋਂ ਵੀ ਉਹ ਨਾਰਾਜ਼ ਨਾ ਹੋ ਜਾਣ । ਨਹੀਂ ਤਾਂ ਸਮਝੋ ਅਖੰਡ ਪਾਠ-"।

"ਅਖੰਡ ਪਾਠ ਹੀ ਰਹੇਗਾ," ਮੈਂ ਹਲਕਾ ਜਿਹਾ ਹੱਸਿਆ। "ਸਧਾਰਣ ਪਾਠ ਨਹੀਂ ਬਣਨ ਲਗਾ। ਪਰ ਹੁਣ ਤੂੰ ਚਿੰਤਾ ਛੱਡ ਤੇ ਅੰਦਰ ਜਾ ਕੇ ਪਾਠ ਸੁਣ। ਸੰਤ ਜੀ ਤੇ ਪਾਠੀਆਂ ਨੂੰ ਹਰ ਤਰ੍ਹਾਂ ਨਾਲ ਖੁਸ਼ ਰਖਾਂਗਾ। ਤੇਰੇ ਗੁਣ ਗਾਉਣਗੇ।"

ਅਖੰਡ ਪਾਠ ਦਾ ਹੋਰ ਸਾਰਾ ਪ੍ਰਬੰਧ ਕਰਨ ਦੇ ਨਾਲ ਨਾਲ ਮੈਂ ਸੰਤ ਜੀ ਤੇ ਪਾਠੀਆਂ ਦਾ ਉਚੇਚਾ ਖਿਆਲ ਰੱਖਣ ਲੱਗਾ। ਬੱਸ, ਕੁਝ ਵਧੇਰੇ ਸੁਚੇਤ ਹੋਣ ਦੀ ਲੋੜ ਸੀ, ਤੇ ਕੁਝ ਵਧੇਰੇ ਨਿਮਰਤਾ ਨਾਲ ਪੇਸ਼ ਆਉਣ ਦੀ। ਮੈਂ ਜਦ ਵੀ ਸੰਤ ਜੀ ਕੋਲ ਜਾਂਦਾ ਦੋਵੇਂ ਹੱਥ ਜੋੜ ਕੇ ਪੁੱਛਦਾ ਕੋਈ ਸੇਵਾ ਦੱਸੋ। ਦੁੱਧ ਲਿਆਵਾਂ? ਬਦਾਮਾਂ ਦੀਆਂ ਗਿਰੀਆਂ ਮੁੱਕ ਤਾਂ ਨਹੀਂ ਗਈਆਂ? ਪ੍ਰਸ਼ਾਦੇ ਕਿਸੇ ਵੇਲੇ ਛਕੋਗੇ? ਕਿਹੜੀ ਦਾਲ ਬਣਵਾਈ ਜਾਵੇ? ਤੇ ਕਿਹੜੀ ਕਿਹੜੀ ਸਬਜ਼ੀ ? ਨਾਲ ਮਿੱਠੀ ਚੀਜ਼ ਵਜੋਂ ਖੀਰ ਬਣਵਾਈਏ ਜਾਂ ਕਸਟਰਡ ? ਤੜਕਾਲੀਂ ਚਾਹ ਛਕੋਗੇ ਜਾਂ ਸਰਦਾਈ? ਜਾਂ ਦੁੱਧ ਹੀ ? ਅਸ਼ਨਾਨ ਲਈ ਪਾਣੀ ਗਰਮ ਕਰਵਾ ਦਈਏ? ਅੰਦਰ ਸੌਂਵੋਗੇ ਜਾਂ ਬਾਹਰ ਮੰਜੇ ਡਾਹ ਦਈਏ?..... ਕਿਸੇ ਹੋਰ ਚੀਜ਼ ਦੀ ਲੋੜ ਹੋਵੇ, ਤਾਂ ਹੁਕਮ ਕਰੋਂ ਦਾਸ ਹਾਜ਼ਰ ਏ।... ਕੋਈ ਹੋਰ ਸੇਵਾ?

ਕੁਝ ਹੀ ਚਿਰ ਵਿਚ ਇਹ ਮਹਿਸੂਸ ਕਰਕੇ ਮੈਨੂੰ ਤੱਸਲੀ ਹੋਈ ਕਿ ਪਾਠੀ ਤੇ ਖਾਸ ਕਰ ਸੰਤ ਜੀ ਮੇਰੀ ਸੇਵਾ ਤੇ ਬਹੁਤ ਖੁਸ਼ ਸਨ। ਮੈਂ ਸਾਰੇ ਕੰਮਾਂ ਦੀ ਇਕ ਸੂਚੀ ਬਣਾ ਲਈ ਸੀ ਤੇ ਉਨ੍ਹਾਂ ਕੰਮਾਂ ਨੂੰ ਤਰਤੀਬ ਦੇ ਦਿੱਤੀ ਸੀ। ਫੇਰ ਸਾਰੇ ਕੰਮ ਉਨ੍ਹਾਂ ਤਿੰਨਾਂ ਚੋਹ ਬੰਦਿਆਂ ਵਿਚ ਵੰਡ ਦਿੱਤੇ ਸਨ, ਜੋ ਗੁਰਨਾਮ ਨੇ ਮਦਦ ਲਈ ਮੇਰੇ ਨਾਲ ਲਾਏ ਸਨ। ਬਸ ਇਹੋ ਘਾਟ ਸੀ ਗੁਰਨਾਮ ਵਿਚ ਕਿ ਉਹ ਕੰਮ ਕਾਜ ਨੂੰ ਕੋਈ ਤਰਤੀਬ ਨਹੀਂ ਸੀ ਦੇ ਸਕਦਾ ਜਿਸ ਕਰਕੇ ਉਹ ਕੰਮ ਉਲਝੇ ਹੋਏ ਤੇ ਬਹੁਤ ਔਖੇ ਲਗਦੇ ਸਨ। ਇਸੇ ਤਰਾਂ ਕੁਝ ਚੀਜ਼ਾਂ ਬਾਰੇ ਉਸ ਦੇ ਖਿਆਲ ਵੀ ਉਲਝੇ ਹੋਏ ਸਨ। ਹੁਣ ਜਿਵੇਂ ਧਰਮ ਬਾਰੇ। ਨਹੀਂ ਤਾਂ ਇਸ ਅਖੰਡ ਪਾਠ ਦੇ ਚੱਕਰ ਵਿਚ ਕਿਉਂ ਪੈਂਦਾ ?..... ਪਰ ਖੈਰ ਹੁਣ ਕੋਈ ਉਲਝਨ ਨਹੀਂ ਸੀ ਰਹੀ।

ਇਸ ਵਿਚਕਾਰ ਮੈਨੂੰ ਸੰਤ ਜੀ ਕੋਲ ਬੈਠਣ ਦਾ ਕਈ ਵਾਰ ਸੁਭਾਗ ਪ੍ਰਾਪਤ ਹੋਇਆ। ਉਨ੍ਹਾਂ ਵਿਚ ਮੇਰੀ ਦਿਲਚਸਪੀ ਵਧੀ ਤੇ ਹੈਰਾਨੀ ਦੀ ਗੱਲ ਸੀ ਕਿ ਉਹ ਵੀ ਮੇਰੇ ਵਿਚ ਦਿਲਚਸਪੀ ਲੈ ਰਹੇ ਸਨ। ਕਦੇ ਉਹ ਖੁਦ ਹੀ ਵਾਜ ਮਾਰ ਕੇ ਮੈਨੂੰ ਆਪਣੇ ਕੋਲ ਬਿਠਾ ਲੈਂਦੇ। ਮੈਂ ਸੁਣਿਆ ਹੋਇਆ ਸੀ ਕਿ ਉਹ ਬਹੁਤ ਕਰਨੀ ਵਾਲੇ ਸਨ ਤੇ ਰੱਬ ਨੂੰ ਪਹੁੰਚੇ ਹੋਏ। ਉਨ੍ਹਾਂ ਦੇ ਪੰਜ ਚੇਲੇ ਸਨ- ਇਹੋ ਪੰਜ ਪਾਠੀ, ਜੋ ਅਖੰਡ ਪਾਠ ਕਰ ਰਹੇ ਸਨ। ਸੰਤ ਜੀ ਉਨ੍ਹਾਂ ਨੂੰ ਨਾਲ ਲੈ ਕੇ ਸ਼ਹਿਰ ਸ਼ਹਿਰ ਜਾਂਦੇ, ਅਖੰਡ ਪਾਠ ਕਰਵਾਉਂਦੇ ਲੋਕਾਂ ਦਾ ਅੱਗਾ ਪਿੱਛਾ ਸੰਵਾਰਦੇ ਤੇ ਗੁਰਦੁਆਰੇ ਬਣਾਉਣ ਦੀ ਪਰੇਰਣਾ ਦਿੰਦੇ ਸਨ। ਉਨਾਂ ਨੇ ਬਹੁਤ ਸਾਰੇ ਗੁਰਦੁਆਰਿਆਂ ਦੀਆਂ ਨੀਹਾਂ ਰਖਵਾਈਆਂ ਸਨ। ਤੇ ਉਨ੍ਹਾਂ ਦੇ ਕਰਵਾਏ ਅਖੰਡ ਪਾਠਾਂ ਦੀ ਕੋਈ ਗਿਣਤੀਂ ਨਹੀਂ ਸੀ। ਪਹਿਲਾਂ ਉਹ ਆਪ ਵੀ ਅਖੰਡ ਪਾਠ ਕਰਿਆ ਕਰਦੇ ਸਨ, ਪਰ ਪਿਛਲੇ ਕੁਝ ਵਰ੍ਹਿਆਂ ਤੋਂ ਉਨ੍ਹਾਂ ਨੇ ਅਖੰਡ ਪਾਠ ਕਰਨਾ ਛਡ ਦਿੱਤਾ ਸੀ, ਕਿਉਂਕਿ ਬੈਠਣ ਵਿੱਚ ਉਨਾਂ ਨੂੰ ਔਖ

ਹੁੰਦੀ ਸੀ। ਹਾਂ ਅਖੰਡ ਪਾਠ ਦਾ ਆਰੰਭ ਉਹ ਆਪ ਕਰਦੇ ਤੇ ਉਸ ਦੀ ਸਮਾਪਤੀ ਵੀ ਆਪ ਹੀ ਕਰਦੇ। ਉਹਨਾਂ ਦੇ ਵਧੇਰੇ ਚਿਰ ਨਾ ਬੈਠ ਸਕਣ ਦਾ ਕਾਰਨ ਸੀ, ਉਨ੍ਹਾਂ ਦੀਆਂ ਲੱਤਾਂ ਵਿੱਚ ਹੁੰਦੀ ਮੱਠੀ ਮੱਠੀ ਪੀੜ। ਉਹ ਵਧੇਰੇ ਕਰਕੇ ਪਿੱਛੇ ਗੱਦੇ ਨਾਲ ਢੋਹ ਲਾਕੇ ਲੱਤਾਂ ਪਸਾਰੀ ਬੈਠੇ ਹੁੰਦੇ ਜਾਂ ਲੰਮੇ ਪਏ ਰਹਿੰਦੇ। ਤੇ ਕੋਈ ਨਾ ਕੋਈ ਸ਼ਰਧਾਲੂੰ ਉਨ੍ਹਾਂ ਦੀਆਂ ਲੱਤਾਂ ਘੁੱਟਦਾ ਰਹਿੰਦਾ। ਜਿਹੜਾ ਵੀ ਬੰਦਾ ਅਖੰਡ ਪਾਠ ਸੁਣਨ ਆਉਂਦਾ, ਕੁਝ ਚਿਰ ਉਨ੍ਹਾਂ ਦੀਆਂ ਲੱਤਾਂ ਘੁੱਟ ਕੇ ਹੀ ਅੰਦਰ ਪਾਠ ਸੁਣਨ ਜਾਂਦਾ। ਉਹ ਅਧਲੇਟੀ ਹਾਲਤ ਵਿਚ ਬੈਠੇ ਹੁੰਦੇ ਤਾਂ ਉਨ੍ਹਾਂ ਦੇ ਦੋਵੇਂ ਹੱਥ ਉਨ੍ਹਾਂ ਦੇ ਵਧੇ ਹੋਏ ਢਿੱਡ 'ਤੇ ਟਿਕੇ ਰਹਿੰਦੇ। ਆਦਮੀ ਆਮ ਤੌਰ ਤੇ ਗੱਲਾਂ ਕਰਦਾ ਆਪਣੇ ਹੱਥਾਂ ਨਾਲ ਕੋਈ ਨਾ ਕੋਈ ਹਰਕਤ ਕਰਦਾ ਹੈ ਪਰ ਸੰਤ ਜੀ ਦੇ ਹੱਥ ਢਿੱਡ ਉੱਤੇ ਅਡੋਲ ਬਣੇ ਹੋਏ ਹੁੰਦੇ। ਉਹ ਉਥੇ ਸੁੱਤੇ ਹੋਏ ਪ੍ਰਤੀਤ ਹੁੰਦੇ। ਉਹ ਸਿਰਫ ਉਸ ਵੇਲੇ ਹਿਲਦੇ, ਜਦ ਕਦੇ ਸੰਤ ਜੀ ਨੇ ਕੋਲ੍ਹੀ ਪਈ ਪਲੇਟ 'ਚ ਗਿਰੀਆਂ ਜਾਂ ਖੜੀ ਸ਼ੱਕਰ ਚੁੱਕ ਕੇ ਕਿਸੇ ਨੂੰ ਪਰਸ਼ਾਦ ਦੇਣਾ ਹੁੰਦਾ ਜਾਂ ਖੁਦ ਮੂੰਹ ਵਿਚ ਪਾਉਣਾ ਹੁੰਦਾ।

ਅਖੰਡ ਪਾਠ ਦਾ ਪਰਵਾਹ ਚਲਦਾ ਰਿਹਾ।

ਪਾਠੀਆਂ ਦਾ ਜੋ ਉਚੇਚਾ ਖਿਆਲ ਰੱਖਣ ਲਈ ਗੁਰਨਾਮ ਨੇ ਮੈਨੂੰ ਕਿਹਾ ਸੀ ਉਸ ਦੀ ਇਨੀ ਲੋੜ ਨਹੀਂ ਪਈ। ਸ਼ਹਿਰ ਵਿਚ ਹੋਰ ਵੀ ਤਿੰਨ ਚਾਰ ਥਾਈਂ ਅਖੰਡ ਪਾਠ ਹੋ ਰਹੇ ਸਨ। ਸੋ ਪੰਜੇ ਪਾਠੀ ਇਕ ਚੱਕਰ ਵਿਚ ਘੁੰਮ ਰਹੇ ਸਨ। ਤੇ ਉਸ ਚੱਕਰ ਦਾ ਸਿਲਸਿਲਾ ਸੰਤ ਜੀ ਨੇ ਆਪਣੀ ਡਾਇਰੀ ਵਿਚ ਲਿਖਿਆ ਹੋਇਆ ਸ਼ੀ। ਉਸ ਵਿਚ ਕਿਸੇ ਕਿਸਮ ਦੀ ਤਬਦੀਲੀ ਦੀ ਲੋੜ ਹੁੰਦੀ ਤਾਂ ਪਾਠੀ ਉਨ੍ਹਾਂ ਕੋਲ ਆਉਂਦੇ ਬੇਨਤੀ ਕਰਦੇ, ਆਗਿਆ ਲੈਂਦੇ ਤੇ ਚਲੇ ਜਾਂਦੇ।

ਉਨ੍ਹਾਂ ਪੰਜਾਂ ਪਾਠੀਆਂ 'ਚੋਂ ਇਕ ਪਾਠੀ ਉਮਰ ਵਿਚ ਸਭ ਤੋਂ ਛੋਟਾ ਤੇ ਨੌਜਵਾਨ ਸੀ। ਉਸ ਦਾ ਪਾਠ ਬੜਾ ਰਸ ਭਿੰਨਾ ਸੀ। ਬੜੀ ਸਾਫ਼ ਤੇ ਗੁੰਜਵੀਂ ਆਵਾਜ਼ ਸੀ ਉਸ ਦੀ। ਉਹ ਹਰ ਲਫ਼ਜ਼ ਨੂੰ ਟੁਣਕਾ ਕੇ ਬੋਲਦਾ। ਤਦ ਲਫ਼ਜ਼ਾਂ ਦੀਆਂ ਧੁਨੀਆਂ ਗੂੰਜਦੀਆਂ ਤੇ ਉਨ੍ਹਾਂ ਵਿਚੋਂ ਰੰਗ ਟਹਿਕਦੇ। ਗੁਰਬਾਣੀ ਵਿਚਲੀ ਕਤਿਾ ਲਿਸ਼ਕਦੀ। ਕਿਸੇ ਕਿਸੇ ਵੇਲੇ ਉਹ ਬੜੀ ਲੈਅ ਵਿਚ ਪਾਠ ਕਰਨ ਲਗਦਾ। ਤਦ ਉਹ ਜਿਵੇਂ ਆਪ ਗੁਰਬਾਣੀ ਦਾ ਆਨੰਦ ਮਾਣ ਰਿਹਾ ਹੁੰਦਾ, ਉਸ ਦੀ ਕਵਿਤਾ ਦਾ ਸਵਾਦ ਲੈ ਰਿਹਾ ਹੁੰਦਾ। ਮੈਂ ਸੋਚਿਆ, ਇਸ ਨੂੰ ਕਵਿਤਾ ਦਾ ਸ਼ੌਂਕ ਹੋਵੇਗਾ। ਸ਼ਾਇਦ ਖੁਦ ਵੀ ਕਵਿਤਾ ਲਿਖਦਾ ਹੋਵੇ। ਮੌਕਾ ਲੱਗਾ ਤਾਂ ਇਸ ਨਾਲ ਬੈਠ ਕੇ ਗੱਲਾਂ ਕਰਾਂਗਾ।

ਪਰ ਅਜਿਹਾ ਕੋਈ ਮੌਕਾ ਨਾ ਮਿਲਿਆ। ਜਿੰਨੀ ਵਾਰ ਵੀ ਉਹ ਪਾਠ ਕਰਨ ਆਇਆ ਪਾਠ ਕਰਕੇ ਉਸੇ ਵੇਲੇ ਚਲਾ ਗਿਆ। ਉਸ 'ਤੇ ਮੈਨੂੰ ਤਰਸ ਵੀ ਆਇਆ ਕਿ ਉਹ ਕਿੱਥੇ ਫਸਿਆ ਹੋਇਆ ਸੀ, ਤੇ ਬਾਕੀ ਦੇ ਚਹੁੰਆਂ ਪਾਠੀਆਂ ਨਾਲ ਉਸਦੀ ਕਿਵੇਂ ਨਿਭਦੀ ਹੋਵੇਗੀ ਜੋ ਇੰਜ ਪਾਠ ਕਰਦੇ ਸਨ ਜਿਵੇਂ ਸਿਰ ਪਿਆ ਭਾਰ ਲਾਹ ਰਹੇ ਹੋਣ। ਉਨ੍ਹਾਂ ਨੂੰ ਪਾਠ ਕਰਦਿਆਂ ਵੇਖ ਕੇ ਕਦੇ ਵੀ ਇਹ ਮਹਿਸੂਸ ਨਹੀਂ ਸੀ ਹੁੰਦਾ ਕਿ ਉਹ ਗੁਰਬਾਣੀ ਦੇ ਸੁੱਹਪਣ ਤੋਂ ਜਾਣੂ ਹੋਣਗੇ।

ਅਖੰਡ ਪਾਠ ਦਾ ਪਰਵਾਹ ਚਲਦਾ ਰਿਹਾ।

ਮੈਂ ਕੁਝ ਇਕ ਵਾਰ ਗੁਰਬਾਣੀ ਸਬੰਧੀ ਸੰਤ ਜੀ ਨਾਲ ਚਰਚਾ ਛੇੜੀ। ਪਰ ਜਾਂ ਤਾਂ ਮੈਂ ਬੋਲਦਾ ਰਿਹਾ ਤੇ ਉਹ ਚੁੱਪ ਰਹੇ ਜਾਂ ਉਹ ਬੋਲਦੇ ਰਹੇ ਤੇ ਮੈਂ ਚੁੱਪ ਰਿਹਾ। ਹਰ ਵਾਰ ਇੰਜ ਲੱਗਾ ਜਿਵੇਂ ਗੁਰਬਾਣੀ ਸਬੰਧੀ ਨਾ ਉਨ੍ਹਾਂ ਨੂੰ ਮੇਰੀਆਂ ਗੱਲਾਂ ਵਿਚ ਦਿਲਚਸਪੀ ਸੀ ਨਾ ਮੈਨੂੰ ਉਨ੍ਹਾਂ ਦੀਆਂ ਗੱਲਾਂ ਵਿਚ ਦਿਲਚਸਪੀ ਸੀ। ਸਾਡੇ ਦੋਹਾਂ ਦੇ ਦ੍ਰਿਸ਼ਟੀਕੋਣਾਂ ਵਿਚ ਬੜਾ ਫਰਕ ਸੀ। ਖੈਰ ਇਹ ਚੰਗਾ ਹੋਇਆ ਕਿ ਸਾਡੀ ਆਪਸ ਵਿਚ ਬਹਿਸ ਨਹੀਂ ਹੋਈ। ਉਂਜ ਸੰਤ ਜੀ ਨੂੰ ਗੁਰਬਾਣੀ ਨਾਲੋਂ ਮੇਰੇ ਵਿੱਚ ਵਧੇਰੇ ਦਿਲਚਸਪੀ ਸੀ। ਆਖਰ ਗੁਰਬਾਣੀ ਬਾਰੇ ਤਾਂ ਉਨ੍ਹਾਂ ਨੇ ਸਾਰੀ ਉਮਰ ਹੀ ਗੱਲਾਂ ਕੀਤੀਆਂ ਸਨ। ਬੰਬਈ ਦੀ ਜ਼ਿੰਦਗੀ ਤੇ ਫਿਲਮ ਇੰਡਸਟਰੀ ਉਨ੍ਹਾਂ ਲਈ ਨਵੀਆਂ ਚੀਜ਼ਾਂ ਸਨ। ਤੇ ਮੈਂ ਬੰਬਈ ਦੀ ਜ਼ਿੰਦਗੀ ਤੇ ਫਿਲਮ ਇੰਡਸਟਰੀ ਨੂੰ, ਜਿਸ ਵਿਚ ਕਿ ਮੈਂ ਫਸਿਆ ਹੋਇਆ ਸਾਂ, ਜਿੰਨਾ ਹੀ ਵਧੇਰੇ ਨਿੰਦਿਆ, ਜਿੰਨੀਆਂ ਹੀ ਵਧੇਰੇ ਗਾਲ੍ਹਾਂ ਕਢੀਆਂ ਉਸ ਵਿਚ ਉਨੀ ਹੀ ਉਨ੍ਹਾਂ ਦੀ ਦਿਲਚਸਪੀ ਵਧੀ।

ਅਖੰਡ ਪਾਠ ਦਾ ਪਰਵਾਹ ਚਲਦਾ ਰਿਹਾ।

ਕਿਸੇ ਕਿਸੇ ਵੇਲੇ ਗੁਰਨਾਮ ਮੇਰੇ ਕੋਲ ਆਉਂਦਾ ਤੇ ਪੁਛਦਾ "ਸਭ ਠੀਕ ਠਾਕ ਏ ਨਾ?"

ਮੈਂ ਕਹਿੰਦਾ, "ਸਗੋਂ ਤੂੰ ਦਸ, ਸਭ ਕੰਮ ਠੀਕ ਹੋ ਰਿਹਾ ਏ ਨਾ?"

"ਬਸ ਇਸੇ ਤਰ੍ਹਾਂ ਨਿਰਵਿਘਨ ਸਮਾਪਤ ਹੋ ਜਾਏ, ਇਹੀ ਅਰਦਾਸ ਏ।"

ਅਖੀਰ ਤੀਜੇ ਦਿਨ ਭੋਗ ਪਿਆ। ਸੰਤ ਜੀ ਨੇ ਆਪ ਅਖੰਡ ਪਾਠ ਦੀ ਸਮਾਪਤੀ ਕੀਤੀ।

ਫੇਰ,ਜਦ ਸੰਤ ਜੀ ਗੁਰਨਾਮ ਦੇ ਘਰੋਂ ਵਿਦਾ ਹੋਣ ਲੱਗੇ, ਤਾਂ ਉਨ੍ਹਾਂ ਨੇ ਮੈਨੂੰ ਸੱਦ ਕੇ ਪੁੱਛਿਆ, "ਕਦ ਤਕ ਜਾ ਰਹੇ ਹੋ ਬੰਬਈ?"

"ਬੱਸ ਇਕ ਦੋ ਦਿਨਾਂ 'ਚ," ਮੈਂ ਕਿਹਾ। "ਰਹਿੰਦਾ ਖੂੰਹਦਾ ਕੰਮ ਵੀ ਮੁੱਕ ਜਾਵੇ।"

"ਵੇਖੋ, ਅਸੀਂ ਵੀ ਸ਼ਾਇਦ ਤੁਹਾਡੇ ਨਗਰ ਦਾ ਗੇੜਾ ਲਾਈਏ। ਸੱਦਾ ਤਾਂ ਹੋਰ ਵੀ ਕਈ ਨਗਰਾਂ ਤੋਂ ਆਇਆ ਹੋਇਆ ਏ, ਪਰ ਪਹਿਲਾਂ ਸ਼ਾਇਦ ਤੁਹਾਡੇ ਨਗਰ ਹੀ ਆਈਏ। ਆਪਣਾ ਸਰਨਾਮਾਂ ਲਿਖਾ ਦਿਓ।"

ਉਨ੍ਹਾਂ ਨੇ ਜੇਬ ਚੋਂ ਡਾਇਰੀ ਕੱਢੀ ਤੇ ਪੰਜਾਬੀ ਵਿਚ ਮੇਰਾ ਸਿਰਨਾਵਾਂ ਲਿਖਿਆ। ਉਹ ਵੱਡੇ ਵੱਡੇ, ਬੇਡੋਲ ਅੱਖਰ ਸਨ। ਸੰਤ ਜੀ ਨੇ ਮੇਰਾ ਨਾਂ ਵੀ ਗਲਤ ਲਿਖਿਆ ਤੇ ਕਈ ਹੋਰ ਲਫਜ਼ ਵੀ। ਮੈਂ ਫਿਲਮਜ਼ ਡਿਵੀਜ਼ਨ ਦੀ ਮਾਰਫਤ ਆਪਣਾ ਪਤਾ ਲਿਖਾਇਆ ਸੀ। ਫਿਲਮਜ਼ ਡਿਵੀਜ਼ਨ ਲਿਖਦਿਆਂ ਉਨ੍ਹਾਂ ਨੂੰ ਕਾਫੀ ਔਖਿਆਈ ਹੋਈ, ਤੇ ਉਸ ਦੀ ਥਾਂ ਜੋ ਲਿਖਿਆ ਉਸ ਨੂੰ ਫਿਲਮਜ਼ ਡਿਵੀਜ਼ਨ ਨਹੀਂ ਸੀ ਪੜ੍ਹਿਆ ਜਾ ਸਕਦਾ।

ਮੈਂ ਮਨ ਵਿਚ ਕਿਹਾ, ਅਜਿਹੇ ਸਿਰਨਾਵੇਂ ਵਾਲੀ ਚਿੱਠੀ



ਮੈਨੂੰ ਮਿਲਣੋਂ ਰਹੀ। ਤੇ ਮੈਂ ਖੁਸ਼ ਹੋਇਆ।

ਉਸ ਦਿਨ ਬਾਕੀ ਦਾ ਕੰਮ ਮੁਕਾਉਂਦਿਆਂ ਹਨੇਰਾ ਹੋ ਗਿਆ। ਮੈਂ ਬੜਾ ਥਕੇਵਾਂ ਮਹਿਸੂਸ ਕਰ ਰਿਹਾ ਸਾਂ ਪਰ ਖੁਸ਼ ਸਾਂ। ਗੁਰਨਾਮ ਵੀ ਬੜਾ ਥੱਕਿਆ ਹੋਇਆ ਸੀ ਤੇ ਉਸ ਦੇ ਚਿਹਰੇ ਤੇ ਉਦਾਸੀ ਸੀ, ਜਿਵੇਂ ਆਦਮੀ ਦਾ ਕੋਈ ਨੁਕਸਾਨ ਹੋ ਗਿਆ ਹੋਵੇ। ਤੇ ਉਹ ਲਾਚਾਰ ਬਣਿਆ ਬੜਾ ਉਦਾਸ ਹੋਵੇ। ਉਸ ਦਾ ਚਿਹਰਾ ਮੈਨੂੰ ਪਹਿਲਾਂ ਨਾਲੋਂ ਵਧੇਰੇ ਉਤਰਿਆ ਹੋਇਆ ਲੱਗਾ। ਤੇ ਉਸ ਦੀਆਂ ਅੱਖਾਂ ਵਿਚ ਸੰਘਣੀ ਧੁੰਦ ਦਿਸੀ। ਮੈਂ ਇਸ ਦਾ ਕਾਰਨ ਪੁੱਛਣਾ ਚਾਹਿਆ, ਪਰ ਕੁਝ ਸੋਚ ਕੇ ਚੁੱਪ ਰਿਹਾ।

ਚੋਖੀ ਰਾਤ ਬੀਤ ਜਾਣ 'ਤੇ ਘਰ ਵਿਚ ਗੁਰਨਾਮ ਤੇ ਮੈਂ ਇੱਕਲੇ ਹੀ ਰਹਿ ਗਏ। ਉਸ ਵੇਲੇ ਘਰ ਸੱਖਣਾ ਸੱਖਣਾ ਜਾਪਿਆ। ਤਿੰਨ ਦਿਨ ਘਰ ਵਿਚ ਬੜੀ ਗਹਿਮਾ ਗਹਿਮੀ ਤੇ ਨੱਸ ਭੱਜ ਰਹੀ ਸ਼ੀ। ਸੋ ਉਸ ਵੇਲੇ ਘਰ ਵਧੇਰੇ ਸੱਖਣਾ ਲੱਗਾ, ਤੇ ਵਧੇਰੇ ਚੁੱਪ ਚਾਂ ਨਾਲ ਭਰਿਆ ਹੋਇਆ।

"ਕੀ ਗੱਲ ਏ?" ਕੁਝ ਚਿਰ ਦੀ ਚੁੱਪ ਪਿਛੋਂ ਮੈਂ ਗੁਰਨਾਮ ਨੂੰ ਪੁੱਛਿਆ।

ਗੁਰਨਾਮ ਤ੍ਰੱਭਕਿਆ। "ਕੀ ਗੱਲ ਏ?" ਉਸ ਦੇ ਮੂੰਹੋਂ ਇੰਜ ਨਿਕਲਿਆ, ਜਿਵੇਂ ਉਹ ਮੇਰੀ ਗੱਲ ਸਮਝ ਨਾ ਸਕਿਆ ਹੋਵੇ।

"ਬੜਾ ਚੁੱਪ ਏਂ," ਮੈਂ ਕਿਹਾ।

"ਨਹੀਂ ਤਾਂ।" ਉਹ ਕੁਝ ਸੰਭਲਿਆ।

ਫੇਰ, ਉਹੋ ਚੁੱਪ।

ਕੁਝ ਚਿਰ ਪਿਛੋਂ ਉਸ ਨੇ ਕਿਹਾ, "ਬੜਾ ਥਕੇਵਾਂ ਏ।"

"ਹਾਂ", ਮੈਂ ਕਿਹਾ। "ਅਖੰਡ ਪਾਠ ਦਾ ਥਕੇਵਾਂ।"

"ਕਈਆਂ ਦਿਨਾਂ ਤਕ ਨਹੀਂ ਲੱਥਣ ਲੱਗਾ", ਉਸ ਨੇ ਕਿਹਾ।

"ਨਹੀਂ ਅਜ ਰਾਤ ਭਰ ਦੀ ਨੀਂਦ ਪਿਛੋਂ ਲੱਥ ਜਾਏਗਾ।"

"ਜਾਪਦੈ ਅੱਜ ਨੀਂਦ ਨਹੀਂ ਆਉਣੀ।"

"ਕਿਉਂ ?" ਮੈਂ ਗਹੁ ਨਾਲ ਉਸ ਵੱਲ ਵੇਖਿਆ।

"ਪਤਾ ਨਹੀਂ"

"ਪਰ ਕਿਉਂ ?"

"ਉਂਜ ਮੈਂ ਸੌਣਾ ਚਾਹੁੰਦਾ ਵੀ ਨਹੀਂ।"

"ਤਾਂ?"

"ਅੱਜ ਦੀ ਰਾਤ ਜਾਗ ਕੇ ਕੱਟਣੀ ਚਾਹੁੰਦਾ ਹਾਂ।"

"ਤਾਂ ਠੀਕ ਏ," ਮੈਂ ਕਿਹਾ "ਗੱਲਾਂ ਕਰਦੇ ਹਾਂ। ਅਖੰਡ ਪਾਠ ਵਿਚ ਤਾਂ ਖਾਸ ਗੱਲਾਂ ਹੋ ਵੀ ਨਹੀਂ ਸਕੀਆਂ।"

ਉਹ ਇਕ ਬਿੰਦ ਚੁੱਪ ਰਿਹਾ। ਫੇਰ ਉਸ ਨੇ ਕਿਹਾ, "ਜੇ ਤੂੰ ਨਾ ਆਉਂਦਾ ਤਾਂ ਅੱਜ ਦੀ ਰਾਤ ਬੜੀ ਔਖੀ ਬੀਤਣੀ ਸੀ।"

"ਆਉਂਦਾ ਕਿਉਂ ਨਾ ?"

ਉਹ ਚੁੱਪ ਹੋ ਗਿਆ।

ਮੈਨੂੰ ਲੱਗਾ ਉਸ ਦੇ ਮਨ ਤੇ ਕੋਈ ਭਾਰ ਸੀ, ਜਿਸ ਨੂੰ ਉਹ ਲਾਹੁਣਾ ਚਾਹੁੰਦਾ ਸੀ। ਮੈਂ ਉਡੀਕਣ ਲੱਗਾ।

ਚੋਖੇ ਚਿਰ ਦੀ ਚੁੱਪ ਪਿਛੋਂ ਉਸ ਨੇ ਕਿਹਾ, "ਦੀਪੋ ਦੇ ਮਰਨ ਪਿਛੋਂ ਬੜਾ ਅਜੀਬ ਜਿਹਾ ਲੱਗ ਰਿਹਾ ਏ।"

"ਹਾਂ ਮੈਂ ਕਿਹਾ। ਉਸ ਨਾਲ ਤੇਰੀ ਜ਼ਿੰਦਗੀ ਇਕਦਮ ਭਰੀ ਹੋਈ ਸੀ।"

ਇਕ ਬਿੰਦ ਚੁੱਪ ਰਹਿ ਕੇ ਉਸ ਨੇ ਕਿਹਾ, "ਦੀਪੋ ਦੇ ਮਰਨ ਪਿਛੋਂ ਮੈਂ ਤੇਰੀ 'ਅਲਵਿਦਾ' ਕਵਿਤਾ ਕਈ ਵਾਰ ਪੜ੍ਹੀ ਏ। ਅੱਜ ਤੂੰ ਇਥੇ ਹੈਂ ਤਾਂ ਤੇਰੇ ਮੂੰਹੋਂ ਸੁਣਨੀ ਚਾਹੁੰਦਾ ਹਾਂ।"

ਇਹ ਕਵਿਤਾ ਮੈਂ ਇਕ ਕੁੜੀ ਬਾਰੇ ਲਿਖੀ ਸੀ, ਜੋ ਮੇਰੀ ਜ਼ਿੰਦਗੀ ਵਿਚ ਆ ਕੇ ਚਲੀ ਗਈ ਸੀ। ਇਹ ਕਾਫੀ ਲੰਮੀ ਕਵਿਤਾ ਸੀ, ਜਿਸ ਵਿਚ ਉਸ ਦੇ ਜਾਣ ਦਾ ਅਹਿਸਾਸ ਉਨਾ ਨਹੀਂ ਸੀ ਜਿੰਨਾਂ ਉਸ ਦੇ ਹੋਣ ਦਾ ਅਹਿਸਾਸ ਸੀ। ਫੇਰ ਵੀ ਇਹ ਕਵਿਤਾ ਉਸ ਦੇ ਜਾਣ ਬਾਰੇ ਹੀ ਸੀ।

ਮੈਂ ਟਾਲਣਾ ਚਾਹਿਆ ਕਿਉਂਕਿ ਕਵਿਤਾ ਗੁਰਨਾਮ ਦੀ ਉਦਾਸੀ ਨੂੰ ਹੋਰ ਵਧਾ ਸਕਦੀ ਸੀ। ਮੈਂ ਕਿਹਾ, "ਹੁਣ ਸ਼ਾਇਦ ਪੂਰੀ ਯਾਦ ਨਾ ਹੋਵੇ। ਭਲਕੇ ਸੁਣਾਵਾਂਗਾ।"

"ਜਿੱਥੇ ਭੁੱਲੇਂਗਾ, ਮੈਂ ਯਾਦ ਕਰਾ ਦਿਆਂਗਾ। ਮੈਨੂੰ ਜ਼ਬਾਨੀ ਯਾਦ ਏ। ਸੁਣਾ ਤੂੰ।"

ਮੈਨੂੰ ਕਵਿਤਾ ਸੁਣਾਉਣੀ ਪਈ।

ਉਹ ਕਵਿਤਾ ਸੁਣ ਰਿਹਾ ਸੀ ਤੇ ਦੀਪੋ ਨੂੰ ਆਪਣੀ ਜ਼ਿੰਦਗੀ ਵਿਚ ਮਹਿਸੂਸ ਕਰ ਰਿਹਾ ਸੀ। ਉਸ ਦੀਆਂ ਅੱਖਾਂ ਵਿਚਲੀ ਉਦਾਸੀ ਹੰਝੂ ਬਣ ਗਈ ਸੀ।

ਕਵਿਤਾ ਖਤਮ ਹੋ ਗਈ, ਤਾਂ ਉਹ ਉਸੇ ਤਰ੍ਹਾਂ ਇਕ ਟਕ ਸਾਹਮਣੇ ਵੇਖਦਾ ਰਿਹਾ ਜਿਵੇਂ ਕਵਿਤਾ ਸੁਣਦਿਆਂ ਵੇਖ ਰਿਹਾ ਸੀ।

ਮੈਂ ਚੁੱਪ ਸੀ।

ਕੁਝ ਚਿਰ ਪਿਛੋਂ ਉਸ ਨੇ ਮੇਰੇ ਵੱਲ ਮੂੰਹ ਮੋੜਿਆ। "ਤੈਨੂੰ ਕਿੰਝ ਮਹਿਸੂਸ ਹੁੰਦਾ ਏ ਇਹ ਕਵਿਤਾ ਪੜ੍ਹ ਕੇ?"

"ਅਲਵਿਦਾ ਹੀ ਮਹਿਸੂਸ ਹੁੰਦੀ ਏ, ਜੋ ਅਲਵਿਦਾ ਨਹੀਂ ਏ।"

ਉਹ ਨਿੰਮਾ ਜਿਹਾ ਮਸਕਰਾਇਆ। ਉਹ ਮੁਸਕਰਾਹਟ ਮੈਨੂੰ ਕੁਝ ਅਜੀਬ ਜਿੰਹੀ ਲੱਗੀ।

ਤਦੇ ਉਸ ਨੇ ਕਵਿਤਾ ਦੀ ਪਹਿਲੀ ਸਤਰ ਬੋਲੀ, ਫੇਰ ਦੂਜੀ ਫੇਰ ਤੀਜੀ। ਤੇ ਫੇਰ ਉਹ ਸਾਰੀ ਕਵਿਤਾ ਸੁਣਾ ਗਿਆ। ਕਵਿਤਾ ਬੋਲਦਿਆਂ ਉਹ ਫੇਰ ਸਾਹਮਣੇ ਕੰਧ ਵੱਲ ਵੇਖ ਰਿਹਾ ਸੀ।

ਉਸ ਦੇ ਮੂੰਹੋਂ ਆਪਣੀ ਕਵਿਤਾ ਸੁਣਦਿਆਂ ਮੈਨੂੰ ਕਵਿਤਾ ਅਤੇ ਉਸ ਕੁੜੀ ਬਾਰੇ ਅਜਿਹਾ ਅਹਿਸਾਸ ਹੋਇਆ ਜੋ ਕਵਿਤਾ ਲਿਖਦਿਆਂ ਜਾਂ ਮਗਰੋਂ ਕਈ ਮੌਕਿਆਂ 'ਤੇ ਸੁਣਾਉਂਦਿਆਂ ਕਦੇ ਨਹੀਂ ਸੀ ਹੋਇਆ।

ਪੂਰੀ ਕਵਿਤਾ ਬੋਲ ਚੁੱਕਣ ਪਿਛੋਂ ਉਸ ਨੇ ਕਿਹਾ, "ਇਸ ਕਵਿਤਾ ਨੂੰ ਪੜ੍ਹ ਕੇ ਮਨ ਭਰ ਆਉਂਦਾ ਏ, ਪਰ ਮਨ ਹਲਕਾ ਵੀ ਹੋ ਜਾਂਦਾ ਏ। ਬੜਾ ਵੱਡਾ ਭਾਰ ਸੀ ਅੱਜ ਮੇਰੇ ਮਨ ਉੱਤੇ, ਜੋ ਪੱਥਰ ਵਾਂਗ ਠੋਸ ਬਣਿਆ ਸੀ। ਹੁਣ ਲਗਦਾ ਏ ਕਿ ਮੈਂ ਬੜਾ ਹੌਲਾ ਹੋ ਗਿਆ ਹਾਂ।" ਉਹ ਨਿੰਮ੍ਹਾ ਜਿਹਾ ਮੁਸਕਰਾਇਆ।

ਬਾਕੀ ਸਫਾ 18 'ਤੇ

*ਤਰਕਸ਼ੀਲ ਲਹਿਰ ਨਾਲ ਹੱਡੀ ਹੰਢਾਏ ਪਲਾਂ ਦੀ ਦਾਸਤਾਨ-3*

# .... ਤੇ ਤਰਕਸ਼ੀਲ ਦੀ ਪਰਖ ਸਾਹਮਣੇ ਮੂਰਤੀਆਂ ਦੁੱਧ ਪੀਣੋਂ ਹਟੀਆਂ

*ਰਾਮ ਸਵਰਨ ਸਿੰਘ*

20-21 ਸਤੰਬਰ 1995 ਦੀ ਦਰਮਿਆਨੀ ਰਾਤ ਨੂੰ ਇਹ ਅਫ਼ਵਾਹ ਦੇਸ਼ ਵਿਦੇਸ਼ ਵਿਚ ਫੈਲੀ ਸੀ ਕਿ ਮੰਦਰਾਂ ਵਿੱਚ ਪਈਆਂ ਗਣੇਸ਼ ਦੀਆਂ ਮੂਰਤੀਆਂ ਦੁੱਧ ਪੀਣ ਲੱਗ ਪਈਆਂ ਹਨ। ਜੰਗਲ ਦੀ ਅੱਗ ਵਾਂਗ ਫੈਲੀ ਇਸ ਅਫ਼ਵਾਹ ਮਗਰ ਲੱਗ ਕੇ ਅਨਪੜ੍ਹਤਾ, ਅਗਿਆਨਤਾ ਤੇ ਲਾਈਲੱਗਪੁਣੇ ਦੇ ਸ਼ਿਕਾਰ ਲੋਕਾਂ ਨੇ ਧਾਰਮਿਕ ਸ਼ਰਧਾ ਵੱਸ ਲੱਖਾਂ ਟਨ ਦੁੱਧ ਮੂਰਤੀਆਂ ਨੂੰ ਪਿਲਾਉਣ ਦੇ ਬਹਾਨੇ ਨਾਲੀਆਂ ਵਿੱਚ ਰੋੜ੍ਹ ਦਿੱਤਾ। ਧਾਰਮਿਕ ਭਾਵਨਾਵਾਂ ਸਦਕਾ 'ਪੜ੍ਹੇ ਲਿਖੇ' ਡਾਕਟਰ, ਅਧਿਆਪਕ ਤੇ ਬੁੱਧੀਜੀਵੀ ਵੀ ਲਾਈਲੱਗ ਬਣਕੇ ਮੰਦਰਾਂ 'ਚ ਮੂਰਤੀਆਂ ਨੂੰ ਦੁੱਧ ਪਿਲਾਉਂਦੇ ਰਹੇ। ਪਰ ਪੰਜਾਬ ਦੇ ਤਰਕਸ਼ੀਲਾਂ ਨੇ ਵਿਗਿਆਨਕ ਸੋਚ ਤੇ ਪਹਿਰਾ ਦਿੰਦਿਆ, ਆਉਣ ਵਾਲੇ ਖਤਰਿਆਂ ਦੀ ਪ੍ਰਵਾਹ ਨਾ ਕਰਦਿਆਂ ਮੰਦਰਾਂ ਵਿੱਚ ਜਾ ਕੇ ਇਸ ਸਾਜਿਸ਼ ਨੂੰ ਝੁਠਲਾਇਆ ਤੇ ਸਪੱਸ਼ਟ ਕੀਤਾ ਕਿ ਪੱਥਰ ਦੀਆਂ ਮੂਰਤੀਆਂ ਵੱਲੋਂ ਦੁੱਧ ਪੀਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ ਉਹਨਾਂ ਸ਼ਰਧਾ ਵੱਸ ਮੰਦਰਾਂ 'ਚ ਡੋਲ੍ਹ ਲਈ ਖੜ੍ਹੇ ਲੋਕ-ਇਕੱਠਾਂ ਸਾਹਮਣੇ ਤਜਰਬੇ ਕਰ ਕੇ ਵਿਖਾਏ। ਲੁਧਿਆਣਾ ਇਕਾਈ ਦੇ ਉੱਦਮੀ ਤਰਕਸ਼ੀਲਾਂ ਨੇ ਲੋਕਾਂ ਸਾਹਮਣੇ ਗਣੇਸ਼ ਦੀ ਮੂਰਤੀ ਤੇ ਬੱਤਖ ਦੇ ਮਾਡਲ ਨੂੰ ਇੱਕੋ ਢੰਗ ਨਾਲ ਦੁੱਧ ਪਿਲਾ ਕੇ ਦਿਖਾਇਆਂ। ਡੱਬਵਾਲੀ ਇਕਾਈ ਵੱਲੋਂ ਸੰਗਮਰਮਰ ਦੇ ਟੁਕੜੇ ਨੂੰ ਚੀਰ ਪਾ ਕੇ ਉਸਨੂੰ ਦੁੱਧ ਪਿਲਾਉਣ ਦਾ ਪ੍ਰਦਰਸ਼ਨ ਕੀਤਾ। ਬਠਿੰਡਾ ਇਕਾਈ ਨੇ ਇਸ ਪਾਖੰਡ ਨੂੰ ਦਰਸਾਉਣ ਲਈ ਸਾਈਕਲ ਤੇ ਸਕੂਟਰ ਨੂੰ ਦੁੱਧ ਪਿਲਾ ਕੇ ਵਿਖਾਇਆ। ਬਰਨਾਲਾ ਇਕਾਈ ਵੱਲੋਂ ਇਹ ਟਰਿੱਕ ਨਟ ਕਸਣ ਵਾਲੇ ਪਾਨੇ ਨੂੰ ਦੁੱਧ ਪਿਲਾ ਕੇ ਕੀਤਾ। ਗੱਲ ਕੀ, ਸਮੁੱਚੇ ਪੰਜਾਬ ਦੀਆਂ ਇਕਾਈਆਂ ਨੇ ਆਪੋ ਆਪਣੀ ਸਮਰੱਥਾ, ਸ਼ਕਤੀ ਨਾਲ ਮੂਰਤੀਆਂ ਨੂੰ ਦੁੱਧ ਪਿਲਾਉਣ ਦੇ ਪਾਖੰਡ ਦਾ ਪਰਦਾ ਫਾਸ਼ ਕੀਤਾ। ਨਾਲ ਹੀ ਵਿਗਿਆਨ ਨਾਲ ਜੁੜੇ ਵਿਅਕਤੀਆਂ ਤੇ ਸੰਸਥਾਵਾਂ ਨੇ ਆਪਣੀ ਜ਼ਿੰਮੇਵਾਰੀ ਸਮਝਦਿਆਂ ਦੁੱਧ ਪੀਣ ਦੇ ਭੇਦ ਦੀ ਵਿਆਖਿਆ ਕੀਤੀ। ਅੰਧਵਿਸ਼ਵਾਸ ਦੀ ਇਸ ਹਨੇਰੀ ਵਿਚ ਕਈ ਦਿਲਚਸਪ ਘਟਨਾਵਾਂ ਵੀ ਵਾਪਰੀਆਂ। ਬੜੌਦਾ (ਗੁਜਰਾਤ) ਵਿਖੇ ਕੰਮ ਕਰਦੇ ਪੰਜਾਬ ਤੋਂ ਗਏ ਇਕ ਤਰਕਸ਼ੀਲ ਮੈਂਬਰ ਲਾਭ ਸਿੰਘ ਨੇ ਉੱਥੇ ਹੀ ਇਸ ਅਫ਼ਵਾਹ ਦਾ ਖੰਡਨ ਕਰਦਿਆਂ ਸੁਸਾਇਟੀ ਦਾ ਲੱਖ ਰੁਪਏ ਦਾ ਚੈਲਿੰਜ ਦੁਹਰਾਇਆ। ਜਦ ਲੱਖ ਰੁਪਏ ਦਾ ਇਨਾਮ ਜਿੱਤਣ ਲਈ ਕੋਈ ਸਾਹਮਣੇ ਨਾ ਆਇਆ ਤਾਂ ਉਸਨੇ ਸੌ ਸੌ ਰੁਪਏ ਦੀ ਸ਼ਰਤ ਲਗਾਕੇ ਮੂਰਤੀਆਂ ਦੇ ਦੁੱਧ ਪੀਣ ਨੂੰ ਝੂਠ ਸਿੱਧ ਕਰਕੇ ਤਿੰਨ ਸੌ ਰੁਪਇਆ ਜਿੱਤਿਆ। ਇਸ ਸਿਦਕਵਾਨ ਤਰਕਸ਼ੀਲ ਦੀ ਕਾਰਗੁਜ਼ਾਰੀ ਵੇਖ ਕੇ ਬੜੌਦਾ ਦੇ ਸਿੱਧੀ ਵਿਨਾਇਕ ਮੰਦਰ ਦੇ ਪੁਜਾਰੀ ਨੂੰ ਮੰਦਰ ਦੇ ਬਾਹਰ ਇਹ ਲਿਖ ਕੇ ਲਾਉਣ ਲਈ ਮਜ਼ਬੂਰ ਹੋਣ ਪਿਆ ਕਿ 'ਇੱਥੇ ਕੋਈ ਮੂਰਤੀ ਦੁੱਧ ਨਹੀਂ ਪੀਂਦੀ। ਰਾਜਧਾਨੀ ਦਿੱਲੀ ਵਿਚ ਜੁੱਤੀਆਂ ਗੰਢਣ ਦਾ ਕੰਮ ਕਰਨ ਵਾਲੇ ਇੱਕ ਕਿਰਤੀ ਨੇ ਇਸ ਫਰਾਡ ਨੂੰ ਦਰਸਾਉਣ ਲਈ ਮੂਰਤੀ ਨੂੰ ਦੁੱਧ ਪਿਲਾਉਣ ਵਾਲੇ ਢੰਗ ਨਾਲ ਹੀ ਆਪਣੀ ਤਿਪਾਈ ਨੂੰ ਦੁੱਧ ਪਿਲਾਇਆ।

ਜਿਹੜੀ ਘਟਨਾ ਦਾ ਮੈਂ ਜ਼ਿਕਰ ਕਰਨ ਲੱਗਾ ਹਾਂ ਇਹ ਤਰਕਸ਼ੀਲ ਲਹਿਰ ਦੇ ਪ੍ਰਭਾਵ ਹੇਠਲੇ ਤਿੰਨ ਸਮਰਥਕਾਂ ਨਾਲ ਵਾਪਰੀ। ਗੱਲ 21 ਸਤੰਬਰ ਦੀ ਹੈ ਜਦ ਸਮੁੱਚੇ ਦੇਸ਼ ਵਿੱਚ ਗਣੇਸ਼ ਦੀ ਮੂਰਤੀ ਨੂੰ ਦੁੱਧ ਪਿਲਾਉਣ ਦਾ ਪਾਖੰਡ ਕੀਤਾ ਜਾ ਰਿਹਾ ਸੀ। ਜਦ ਇਹ ਅਫ਼ਵਾਹ ਮਲੋਟ ਮੰਡੀ (ਮੁਕਤਸਰ) ਪਹੁੰਚੀ ਤਾਂ ਇਸ ਨੂੰ ਝੂਠਾ ਸਿੱਧ ਕਰਨ ਲਈ ਸੁਸਾਇਟੀ ਦੇ ਦੋ ਸਮਰਥਕਾਂ ਓਮ ਪ੍ਰਕਾਸ਼ ਸੇਖੂ ਤੇ ਗੁਰਮੀਤ ਸਿੰਘ ਜੰਡ ਵਾਲਾ ਨੇ ਆਪਣੀ ਮਿਸ਼ਨਰੀ ਭਾਵਨਾ ਦਾ ਪ੍ਰਗਟਾਵਾ ਕਰਦਿਆਂ ਤੁਰੰਤ ਸ਼ਹਿਰ ਦੇ ਨਾਮਵਰ ਪੱਤਰਕਾਰ ਸਤੀਸ਼ ਗੋਇਲ ਕੋਲ ਪਹੁੰਚ ਕੀਤੀ। ਉਹਨਾਂ ਪੱਤਰਕਾਰ ਸੱਜਣ ਨੂੰ ਆਖਿਆ ਕਿ ਆਪਾਂ ਇਸ ਅੰਧਵਿਸ਼ਵਾਸ ਦਾ ਪਰਦਾਫਾਸ਼ ਕਰਨਾ ਹੈ। ਉਹਨਾਂ ਨੇ ਪੱਤਰਕਾਰ ਦੀ ਦੁਕਾਨ ਤੋਂ 20,000 ਰੁਪੈ ਨਕਦ ਚੁਣੌਤੀ ਦੇਣ ਲਈ ਲੈ ਕੇ ਉਥੋਂ ਮੰਦਰ ਵੱਲ ਤੁਰ ਪਏ। ਦੁਕਾਨ ਤੋਂ ਦਿੱਲੀ ਦੀ ਇੱਕ ਕੰਪਨੀ ਦਾ ਸੇਲਜ਼ਮੈਨ ਵੀ ਅਸਲੀਅਤ ਜਾਣਨ ਲਈ ਉਹਨਾਂ ਦੇ ਨਾਲ ਹੀ ਤੁਰ ਆਿਆ। ਜਦ ਉਹ ਮੰਦਰ ਪਹੁੰਚੇ ਤਾਂ ਉੱਥੇ ਲਾਈਲੱਗ ਸ਼ਰਧਾਲੂਆਂ ਦੀ ਭੀੜ ਲੱਗੀ ਹੋਈ ਸੀ। ਮੂਰਤੀ ਨੂੰ ਦੁੱਧ ਪਿਲਾਉਣ ਵਾਲਿਆਂ ਦੀ ਇੱਕ ਲੰਬੀ ਕਤਾਰ ਲੱਗੀ ਹੋਈ ਸੀ। ਲੋਕਾਂ ਨੂੰ ਸਮਝਾਉਣ ਲਈ ਉਹ ਮੰਦਰ ਦੇ ਬਾਹਰਵਾਰ ਉੱਚੀ ਥਾਂ ਤੇ ਖੜ੍ਹ ਕੇ ਬੋਲਣ ਲੱਗੇ। ਉਥੇ ਇੱਕ ਪ੍ਰਾਈਵੇਟ ਸਕੂਲ ਦੀਆ 10 ਮੈਡਮਾਂ ਵੀ ਦੁੱਧ ਵਾਲੇ ਭਾਂਡੇ ਲੈ ਕੇ ਖੜ੍ਹੀਆਂ ਸਨ। ਤਰਕਸ਼ੀਲ ਸਮਰਥਕਾਂ ਨੇ ਮੰਦਰ ਵਿੱਚੋਂ ਇਕ ਛੋਟੀ ਮੂਰਤੀ ਲਈ, ਉੱਥੋਂ ਹੀ ਇੱਕ ਥਾਲ ਫੜ੍ਹਿਆ ਤੇ ਮੰਦਰ ਦੇ ਬਾਹਰਵਾਰ ਦੁੱਧ ਵੇਚ ਰਹੇ ਇੱਕ ਆਦਮੀ ਤੋਂ ਦੁੱਧ ਲਿਆ। ਮੂਰਤੀ ਨੂੰ ਦੁੱਧ ਪਿਲਾਉਣ ਲਈ ਉਤਾਵਲੇ ਕਤਾਰ 'ਚ ਖੜ੍ਹੇ ਸ਼ਰਧਾਲੂਆਂ ਨੇ ਵੀ ਉਨ੍ਹਾਂ ਦੀਆਂ ਗੱਲਾਂ ਵੱਲ ਕੰਨ ਧਰਿਆ। ਉਹਨਾਂ ਦੁਆਲੇ ਲੋਕਾਂ ਦਾ ਹਜੂਮ ਜੁੜ ਗਿਆ। ਉਨ੍ਹਾਂ ਲੋਕਾਂ ਸਾਹਮਣੇ ਦੁੱਧ ਦੇ ਦਸ ਚਮਚੇ ਮਿਣ ਕੇ ਇੱਕ ਭਾਂਡੇ ਵਿੱਚ ਪਾਏ ਤੇ ਥਾਲ ਵਿੱਚ ਰੱਖ ਗਣੇਸ਼ ਦੀ ਮੂਰਤੀ ਨੂੰ ਦੁੱਧ ਪਿਲਾਉਣਾ ਸ਼ੁਰੂ ਕਰ ਦਿੱਤਾ। ਦੁੱਧ ਥਾਲ ਵਿੱਚ ਇਕੱਤਰ ਹੁੰਦਾ ਰਿਹਾ। ਦਸ ਚਮਚੇ ਪਿਲਾਉਣ ਤੋਂ ਬਾਅਦ ਉਹਨਾਂ ਥਾਲ ਵਿੱਚੋਂ ਮੂਰਤੀ ਚੁੱਕੀ, ਉਸਨੂੰ ਪੂੰਝਿਆ ਜਦ ਥਾਲ ਵਿੱਚ ਇਕੱਤਰ ਹੋਇਆ ਦੁੱਧ ਲੋਕਾਂ ਸਾਹਮਣੇ ਮਿਣਿਆ ਤਾਂ ਉਹ ਪੂਰੇ ਦਸ ਚਮਚੇ ਸਨ। ਉਹਨਾਂ ਲੋਕਾਂ ਨੂੰ ਸੁਚੇਤ ਹੋਣ ਤੇ ਇਸ ਪਾਖੰਡ ਤੋਂ ਬਚਣ ਲਈ ਪ੍ਰੇਰਿਆ। ਲੋਕਾਂ ਦਾ ਹਜੂਮ ਵੀ ਇਹ ਦ੍ਰਿਸ਼ ਵੇਖਕੇ ਸੋਚਣ ਲਈ ਮਜ਼ਬੂਰ ਹੋਇਆ। ਪਰ ਪੁਜਾਰੀ ਨੇ ਨਵੀਂ ਚਾਲ ਚੱਲੀ

"ਤੁਸੀਂ ਧਰਮ ਦੇ ਕੰਮ ਵਿੱਚ ਦਖਲ ਦੇ ਰਹੇ ਹੋ, ਤੁਹਾਨੂੰ ਦੇਵੀ ਦੇਵਤਿਆਂ ਖਿਲਾਫ ਬੋਲਣ ਦਾ ਕੋਈ ਅਧਿਕਾਰ ਨਹੀਂ ਹੈ।" ਪੁਜਾਰੀ ਨੇ ਆਖਿਆ। ਧੱਰਮ ਦੇ ਜਨੂੰਨ ਦਾ ਸ਼ਿਕਾਰ ਕੁਝ ਲੋਕ ਪੁਜਾਰੀ ਨਾਲ ਸਹਿਮਤ ਹੋ ਗਏ। ਲੋਕਾਂ ਵਿੱਚ ਘੁਸਰ ਮੁਸਰ ਹੋਣ ਲੱਗ ਪਈ। ਪੁਜਾਰੀ ਨੇ ਨਵਾਂ ਤੀਰ ਚਲਾਇਆ। "ਤੁਸੀਂ ਸਿੱਖ ਹੋ ਕੇ ਸਾਡੇ ਮੰਦਰਾਂ ਤੇ ਕਿਉਂ ਕਿੰਤੂ ਪ੍ਰੰਤੂ ਕਰਦੇ ਹੋ। ਤੁਹਾਨੂੰ ਸਾਡੇ ਧਰਮ ਵਿੱਚ ਦਖਲ ਦੇਣ ਦੀ ਬਜਾਏ ਆਪਣੇ ਗੁਰਦੁਆਰਿਆਂ ਨੂੰ ਸੰਭਾਲਣਾ ਚਾਹੀਦਾ ਹੈ।" ਪੁਜਾਰੀ ਫਿਰ ਬੋਲਿਆ। ਉਸਨੇ ਮਸਲੇ ਨੂੰ ਧਾਰਮਿਕ ਰੰਗਤ ਦੇਣ ਦੀ ਕੋਸ਼ਿਸ਼ ਕੀਤੀ।

"ਸਾਡਾ ਇਹ ਮਤਲਬ ਹਰਗਿਜ਼ ਨਹੀਂ ਹੈ। ਨਾ ਹੀ ਇਹ ਹਿਦੂ ਸਿੱਖ ਦਾ ਮਸਲਾ ਹੈ। ਸਾਡੀ ਇਹ ਚੁਣੌਤੀ ਹੈ ਕਿ ਪੱਥਰ ਦੀਆਂ ਮੂਰਤੀਆਂ ਦੁੱਧ ਨਹੀਂ ਪੀ ਸਕਦੀਆਂ। ਜੇਕਰ ਕੋਈ ਸਿੱਧ ਕਰਕੇ ਦਿਖਾਵੇ ਤਾਂ ਅਸੀਂ ਉਸਨੂੰ ਲੱਖ ਰੁਪਏ ਦਾ ਇਨਾਮ ਦੇਣ ਨੂੰ ਤਿਆਰ ਹਾਂ। ਮੂਰਤੀ ਵੱਲੋਂ ਦੁੱਧ ਪੀਣ ਦੀ ਅਸਲੀਅਤ ਤੁਸੀਂ ਵੇਖ ਹੀ ਲਈ ਹੈ। ਸੁਆਲ ਇਸ ਗੱਲ ਦਾ ਕਿ ਮੂਰਤੀਆਂ ਦੇ ਦੁੱਧ ਪੀਣ ਦੀ ਅਫਵਾਹ ਫੈਲਾ ਕੇ ਕਿਸੇ ਨੇ ਤੁਹਾਨੂੰ ਸਾਜ਼ਿਸ ਦਾ ਸ਼ਿਕਾਰ ਬਣਾਇਆ ਹੈ। ਇਸ ਦੀ ਪਰਖ ਪੜਤਾਲ ਕਰਨ ਦੀ ਲੋੜ ਹੈ।" ਪੱਤਰਕਾਰ ਸਤੀਸ਼ ਗੋਇਲ ਨੇ ਲੋਕਾਂ ਸਾਹਮਣੇ ਆਪਣਾ ਪੱਖ ਰੱਖਿਆ। ਪੱਤਰਕਾਰ ਦੇ ਆਪਣੇ ਪ੍ਰਭਾਵ ਤੇ ਦਿੱਤੀ ਦਲੀਲ ਸਦਕਾ ਪੁਜਾਰੀ ਦਾ ਤੀਰ ਨਾ ਚੱਲਿਆ। ਲੋਕਾਂ ਨੇ ਉਹਨਾਂ ਨੂੰ ਕਈ ਸੁਆਲ ਜੁਆਬ ਕੀਤੇ, ਤਸੱਲੀ ਹੋਣ ਤੇ ਲੋਕ ਖਿੰਡ ਪੁੰਡ ਗਏ। ਪੁਜਾਰੀ ਨੇ ਆਪਣਾ ਵੱਸ ਨਾ ਚਲਦਾ ਵੇਖ ਕੇ ਮੰਦਰ ਨੂੰ ਜਿੰਦਰਾ ਲਗਾਕੇ ਮੰਦਰ ਵੱਲ ਵਹੀਰਾਂ ਬੰਨ ਕੇ ਤੁਰੇ ਆਉਂਦੇ ਸ਼ਰਧਾਲੂਆਂ ਨੂੰ ਇਹ ਕਹਿਣਾ ਸ਼ੁਰੂ ਕਰ ਦਿੱਤਾ ਕਿ 'ਏਥੇ ਕੋਈ ਮੂਰਤੀ ਦੁੱਧ ਨਹੀਂ ਪੀਂਦੀ'।

ਲੋਕਾਂ ਨੂੰ ਮੂਰਤੀਆਂ ਦੇ ਦੁੱਧ ਪੀਣ ਦੀ ਅਸਲੀਅਤ ਦਰਸਾਉਣ ਲਈ ਇਹ ਉੱਦਮੀ ਨੌਜਵਾਨ ਦੂਸਰੇ ਮੰਦਰ ਵੱਲ ਤੁਰ ਪਏ। ਦੂਸਰੇ ਮੰਦਰ ਵਿੱਚ ਜਾ ਕੇ ਉਹਨਾਂ ਪਹਿਲਾਂ ਵਾਲਾ ਤਜਰਬਾ ਦੁਹਾਰਾਇਆ। ਲੋਕਾਂ ਨੇ ਮੂੰਹ ਵਿੱਚ ਉਂਗਲਾਂ ਪਾਈਆਂ। ਪੁਜਾਰੀ ਚੁੱਪ ਰਿਹਾ। ਕਾਫੀ ਬਹਿਸ ਮੁਬਾਹਸੇ ਤੋਂ ਬਾਅਦ ਲੋਕ ਉਥੋਂ ਖਿਸਕ ਗਏ ਤੇ ਪੁਜਾਰੀ ਨੇ ਮੰਦਰ ਨੂੰ ਜਿੰਦਰਾ ਲਗਾ ਦਿੱਤਾ। ਇੱਥੇ ਇੱਕ ਹੋਰ ਦਿਲਚਸਪ ਘਟਨਾ ਵਾਪਰੀ। ਪਿਛਲੇ ਮੰਦਰ ਵਿਚ ਇੱਕ ਔਰਤ ਗਣੇਸ਼ ਦੀ ਮੂਰਤੀ ਨੂੰ ਦੁੱਧ ਪਿਲਾਉਣ ਲਈ ਆਈ ਸੀ ਪਰ ਪੁਜਾਰੀ ਨੇ ਆਖ ਦਿੱਤਾ ਕਿ ਮੰਦਰ ਵਿੱਚ ਕੋਈ ਮੂਰਤੀ ਦੁੱਧ ਨਹੀਂ ਪੀਂਦੀ। ਉਹ ਔਰਤ ਉਥੋਂ ਨਿਰਾਸ਼ ਹੋ ਕੇ ਦੂਸਰੇ ਮੰਦਰ ਵਿਚ ਚਲੀ ਗਈ। ਕੁਝ ਸਮੇਂ ਬਾਅਦ ਹੀ ਉਥੇ ਪੱਤਰਕਾਰ ਗੋਇਲ ਤੇ ਸਾਥੀ ਪਹੁੰਚ ਗਏ। ਜਦ ਉਥੇ ਵੀ ਪੁਜਾਰੀ ਨੂੰ ਪਾਖੰਡ ਬੰਦ ਕਰਨਾ ਪਿਆ ਤਾਂ ਉਹ ਔਰਤ ਨੌਜਵਾਨਾਂ ਨੂੰ ਕਹਿਣ ਲੱਗ, "ਭਾਈ, ਤੁਸੀਂ ਤਾਂ ਮੇਰੇ ਮਗਰ ਹੀ ਪੈ ਗਏ ਹੋ। ਮੈਂ ਜਿੱਥੇ ਜਾਂਦੀ ਹਾਂ, ਤੁਸੀਂ ਮਗਰੇ ਪਹੁੰਚ ਜਾਂਦੇ ਹੋ। ਮੈਨੂੰ ਵੀ ਗਣੇਸ਼ ਜੀ ਨੂੰ ਦੁੱਧ ਪਿਲਾ ਕੇ ਪੁੰਨ ਦਾ ਕੰਮ ਕਰ ਲੈਣ ਦਿਓ। " ਨੌਜਵਾਨਾਂ ਵੱਲੋਂ ਉਸਨੂੰ ਸਮਝਾਉਣ ਤੇ ਉਸਨੇ ਨਾਲ ਚੁੱਕਿਆ ਦੁੱਧ ਮੰਦਰ ਦੇ ਬਾਹਰ ਡੋਲ੍ਹਿਆ ਤੇ ਘਰ ਨੂੰ ਤੁਰ ਪਈ।

ਇਸ ਕਾਰਵਾਈ ਤੋਂ ਬਾਅਦ ਮਲੋਟ ਸ਼ਹਿਰ ਵਿਚ ਇਹ ਗੱਲ ਵੀ ਤੁਰੰਤ ਫੈਲ ਗਈ ਕਿ ਪੱਤਰਕਾਰ ਸਤੀਸ਼ ਤੇ ਦੋ ਹੋਰ ਤਰਕਸ਼ੀਲਾਂ ਨੇ ਮੰਦਰਾਂ ਵਿੱਚ ਜਾ ਕੇ ਮੂਰਤੀਆਂ ਦੇ ਦੁੱਧ ਪੀਣ ਦੀ ਅਫਵਾਹ ਨੂੰ ਝੁਠਲਾ ਦਿੱਤਾ ਹੈ। ਹੁਣ ਮੰਦਰਾਂ ਵਿੱਚ ਕੋਈ ਮੂਰਤੀ ਦੁੱਧ ਨਹੀਂ ਪੀ ਰਹੀ ਤੇ ਮੰਦਰਾਂ ਨੂੰ ਜਿੰਦਰੇ ਲੱਗ ਗਏ ਹਨ। ਇਸ ਘਟਨਾ ਬਾਰੇ ਲੋਕਾਂ ਨੇ ਆਪੋ ਆਪਣੇ ਪ੍ਰਤੀਕਰਮ ਪ੍ਰਗਟ ਕੀਤੇ। ਪਰ ਉਹਨਾਂ ਨਾਲ ਮੰਦਰਾਂ ਵਿੱਚ ਗਿਆ ਦਿੱਲੀ ਦੀ ਕੰਪਨੀ ਦਾ ਸੇਲਜਮੈਨ ਬਹੁਤ ਪ੍ਰਭਾਵਿਤ ਹੋਇਆ। ਵਾਪਸ ਦੁਕਾਨ ਤੇ ਆਕੇ ਉਹ ਕਹਿਣ ਲੱਗਾ, "ਮੇਰੀਆਂ ਤਾਂ ਅੱਜ ਅੱਖਾਂ ਖੁੱਲੀਆਂ ਹਨ। ਮੈਂ ਤਾਂ ਹੁਣ ਤੱਕ ਐਵੇਂ ਚੱਕਰਾਂ ਵਿੱਚ ਪਿਆ ਰਿਹਾ। ਉਸਨੇ ਆਪਣੀ ਡਾਇਰੀ ਵਿੱਚੋਂ ਦੇਵੀ ਦੀ ਤਸਵੀਰ ਕੱਢੀ, ਜਿਸਨੂੰ ਮੱਥਾ ਟੇਕੇ ਬਿਨਾਂ ਉਹ ਕੋਈ ਕੰਮ ਸ਼ੁਰੂ ਨਹੀਂ ਸੀ ਕਰਦਾ ਉਸਨੂੰ ਤੋੜ ਮਰੋੜ ਕੇ ਦੁਕਾਨ 'ਚ ਪਏ ਡਸਟ-ਬਿਨ ਵਿੱਚ ਸੁੱਟ ਦਿੱਤਾ।" ਉਸ ਨੇ ਜਾਣ ਲਈ ਆਗਿਆ ਮੰਗੀ ਤੇ ਅੱਗੇ ਤੋਂ ਆਪਣੇ ਦਮ ਤੇ ਜਿੰਦਗੀ ਜਿਉਣ ਦਾ ਪ੍ਰਣ ਕੀਤਾ। ਪੱਤਰਕਾਰ ਸਤੀਸ਼ ਦੀ ਦੁਕਾਨ ਤੇ ਇੱਕ ਫੋਨ ਆਇਆ ਕਿ ਸ਼ਹਿਰ ਦੇ ਇੱਕ ਮੁਹੱਲੇ ਵਿੱਚ ਗਣੇਸ਼ ਦੀ ਮੂਰਤੀ ਵਾਲਾ ਕੈਲੰਡਰ ਦੁੱਧ ਪੀ ਰਿਹਾ ਹੈ। ਜਦ ਉਹ ਉਥੇ ਪੜਤਾਲ ਕਰਨ ਲਈ ਪਹੁੰਚੇ ਤਾਂ ਗੱਲ ਝੂਠ ਨਿਕਲੀ। ਸ਼ਾਮ ਹੋਣ ਤੇ ਓਮ ਪ੍ਰਕਾਸ਼ ਸ਼ੇਖੂ ਤੇ ਗੁਰਮੀਤ ਸਿੰਘ ਜੰਡ ਵਾਲਾ ਪੱਤਰਕਾਰ ਸਤੀਸ਼ ਕੋਲੋਂ ਚਲੇ ਗਏ। ਕੁਝ ਸਮੇਂ ਬਾਅਦ ਸ਼ਹਿਰ ਦੇ ਇੱਕ ਪ੍ਰਿੰਸੀਪਲ ਨੇ ਬੜੇ ਮਾਣ ਨਾਲ ਪੱਤਰਕਾਰ ਨੂੰ ਦੱਸਿਆ ਕਿ ਉਸਦੇ ਘਰ ਪਈ ਗਣੇਸ਼ ਜੀ ਦੀ ਮੂਰਤੀ ਕਟੋਰੀ ਦੁੱਧ ਦੀ ਗਟਾਗਟ ਕਰਕੇ ਪੀ ਗਈ ਹੈ। ਜਦ ਪੱਤਰਕਾਰ ਸਤੀਸ਼ ਪੜਤਾਲ ਲਈ ਪ੍ਰਿੰਸੀਪਲ ਦੇ ਘਰ ਪਹੁੰਚਿਆ ਤਾਂ ਪ੍ਰਿੰਸੀਪਲ ਨੇ ਇਹ ਬਹਾਨਾ ਬਣਾਇਆ, 'ਅਖੇ ਮੂਰਤੀ ਤਾਂ ਮੈਂ ਅਬੋਹਰ ਆਪਣੇ ਰਿਸ਼ਤੇਦਾਰਾਂ ਕੋਲ ਭੇਜ ਦਿੱਤੀ ਹੈ। ਹਨੇਰਾ ਹੋਣ ਤੱਕ ਪੱਤਰਕਾਰ ਆਪਣੇ ਤੌਰ ਤੇ ਅਜਿਹੀਆਂ ਘਟਨਾਵਾਂ ਦੀ ਪੜਤਾਲ ਕਰਦਾ ਰਿਹਾ ਪਰ ਉਸਨੂੰ ਕਿਤੇ ਵੀ ਮੂਰਤੀ ਦੁੱਧ ਪੀਂਦੀ ਨਾ ਮਿਲੀ। ਇਸ ਕੰਮ ਤੋਂ ਵਿਹਲਾ ਹੋ ਕੇ ਰਾਤ ਨੂੰ 9 ਵਜੇ ਉਸਨੇ ਆਪਣੇ ਅਖਬਾਰ ਨਾਲ ਸੰਪਰਕ ਕੀਤਾ ਤਾਂ ਉੱਥੋਂ ਪਤਾ ਲੱਗਾ ਕਿ ਮੂਰਤੀਆਂ ਦੇ ਦੁੱਧ ਪੀਣ ਦੀਆਂ ਖਬਰਾਂ ਮੁੱਖ ਪੰਨੇ ਤੇ ਛਪ ਰਹੀਆਂ ਹਨ। ਪੱਤਰਕਾਰ ਸਤੀਸ਼ ਨੇ ਸਮਾਚਾਰ ਸੰਪਾਦਕ ਨੂੰ ਦੱਸਿਆ ਕਿ ਉਸ ਕੋਲ ਮੂਰਤੀਆਂ ਦੇ ਦੁੱਧ ਨਾ ਪੀਣ ਦੀ ਖਬਰ ਹੈ। ਉਹਨਾਂ ਦੇ ਕਹਿਣ ਤੇ ਉਸਨੇ ਸਮੁੱਚੀ ਘਟਨਾ ਦੀ ਖਬਰ ਅਖਬਾਰ ਨੂੰ ਫੈਕਸ ਕਰਵਾ ਦਿੱਤੀ। ਅਗਲੇ ਦਿਨ 22 ਸਤੰਬਰ ਨੂੰ ਦੁੱਧ ਪੀਣ ਸਬੰਧੀ ਖਬਰਾਂ ਦੇ ਵਿਚਕਾਰ ਮੁੱਖ ਪੰਨੇ ਤੇ ਡੱਬੀ ਵਿੱਚ ਇਹ ਖਬਰ ਲੱਗੀ ਹੋਈ ਸੀ 'ਗਣੇਸ਼ ਦੀ ਮੂਰਤੀ ਨੂੰ ਦੋ ਚਮਚ ਦੁੱਧ ਪਿਲਾਉਣ ਵਾਲੇ ਨੂੰ ਇੱਕ ਲੱਖ ਰੁਪਏ ਦਾ ਇਨਾਮ' ਇਸ ਅਖਬਾਰ ਵਿੱਚ ਦੂਸਰੇ ਅਖ਼ਬਾਰਾਂ ਵਾਂਗ ਤਰਕਸ਼ੀਲ ਸੁਸਾਇਟੀ

ਦੀ ਸਰਗਰਮੀ ਤੇ ਪੱਖ ਬਿਲਕੁਲ ਨਹੀਂ ਸੀ ਛਪਿਆ। ਪੱਤਰਕਾਰ ਸਤੀਸ਼ ਵੱਲੋਂ ਭੇਜੀ ਖ਼ਬਰ ਨੇ ਅਖ਼ਬਾਰ ਤੇ ਪਾਠਕਾਂ ਵਿੱਚ ਨਵੀਂ ਚਰਚਾ ਛੇੜੀ। ਮਲੋਟ ਸ਼ਹਿਰ ਦੇ ਲੋਕਾਂ ਨੇ ਵੀ ਖਬਰ ਪੜ੍ਹ ਕੇ ਆਪੋ ਆਪਣੇ ਪ੍ਰਤੀਕਰਮ ਪ੍ਰਗਟ ਕੀਤੇ।

'ਤੁਸੀਂ ਮੰਦਰਾਂ ਦੇ ਕੰਮ ਵਿੱਚ ਦਖ਼ਲ ਦੇ ਕੇ ਚੰਗਾ ਨਹੀਂ ਕੀਤਾ।' ਕਿਸੇ ਨੇ ਆਖਿਆ।

'ਤੁਸੀਂ ਮੰਦਰਾਂ ਵਿੱਚ ਜਾ ਕੇ ਦੇਵੀ ਦੇਵਤਿਆਂ ਦਾ ਅਪਮਾਨ ਕੀਤਾ ਹੈ। ਇਸ ਪਾਪ ਦੀ ਤੁਹਾਨੂੰ ਸਜ਼ਾ ਅਵੱਸ਼ ਮਿਲੇਗੀ।' ਕਿਸੇ ਨੇ ਫੋਨ ਤੇ ਇਹ ਧਮਕੀ ਭੇਜੀ।

'ਸਚਮੁੱਚ ਹੀ ਤਰਕਸ਼ੀਲ ਜੋ ਕਹਿੰਦੇ ਹਨ ਕਰਕੇ ਵੀ ਵਿਖਾਉਂਦੇ ਹਨ। ਤੁਹਾਡੀ ਸਰਗਰਮੀ ਤੇ ਸਮੁੱਚੇ ਪੰਜਾਬ ਦੇ ਤਰਕਸ਼ੀਲਾਂ ਨੇ ਮੂਰਤੀਆਂ ਦੇ ਦੁੱਧ ਪੀਣ ਦੇ ਫਰਾਡ ਦੀ ਅਸਲੀਅਤ ਦਰਸਾ ਕੇ ਬਹੁਤ ਚੰਗਾ ਕੰਮ ਕੀਤਾ ਹੈ।' ਕਿਸੇ ਨੇ ਪ੍ਰਸ਼ੰਸਾ ਕੀਤੀ। ਜ਼ਿਆਦਾਤਰ ਪ੍ਰਤੀਕਰਮ ਖਿਲਾਫ ਹੀ ਸਨ। ਇਸ ਘਟਨਾ ਤੋਂ ਕੁਝ ਦਿਨ ਬਾਅਦ ਗੁਜਰਾਤ ਤੋਂ ਇੱਕ ਸਾਧੂ ਹਿੰਦੀ ਅਖਬਾਰ ਵਿੱਚ ਪੱਤਰਕਾਰ ਸਤੀਸ਼ ਵੱਲੋਂ ਭੇਜੀ ਮੂਰਤੀਆਂ ਦੇ ਦੁੱਧ ਪੀਣ ਨੂੰ ਝੁਠਲਾਉਂਦੀ ਖਬਰ ਪੜ੍ਹ ਕੇ ਮਲੋਟ ਆ ਪਹੁੰਚਿਆ। ਉਸਦੇ ਭਗਵੇ ਕਪੜੇ ਪਾਏ ਹੋਏ ਸਨ। ਉਸਨੇ ਦੁਕਾਨ ਤੇ ਆਕੇ ਆਖਿਆ, 'ਗੋਇਲ ਪੱਤਰਕਾਰ ਆਪ ਹੀ ਹੈ ?' ਪੱਤਰਕਾਰ ਵੱਲੋਂ ਹਾਂ ਵਿੱਚ ਸਿਰ ਹਿਲਾਉਣ ਤੇ ਉਸਨੇ ਆਖਿਆ "*ਮੈਂ ਆਪ ਕੀ ਮੂਰਤੀਓਂ ਕੇ ਦੂਧ ਪੀਨੇ ਕੇ ਫਰਾਡ ਵਾਲੀ ਖਬਰ ਪੜ੍ਹ ਕੇ ਆਪ ਕੇ ਪਾਸ ਆਇਆ ਹੂੰ। ਆਪ ਨੇ ਯੇਹ ਬਹੁਤ ਅੱਛਾ ਕਾਮ ਕੀਆ ਹੈ।*" ਸਾਧੂ ਦੇ ਇਹ ਸ਼ਬਦ ਸੁਣਕੇ ਪੱਤਰਕਾਰ ਦੇ ਸਾਹ ਵਿਚ ਸਾਹ ਆਇਆ। ਪੱਤਰਕਾਰ ਸੱਜਣ ਨੇ ਸਾਧੂ ਨੂੰ ਚਾਹ ਪਾਣੀ ਪਿਲਾਇਆ। ਸਾਧੂ ਨੇ ਧਰਮ ਵਿਚਲੇ ਪਾਖੰਡ ਬਾਰੇ ਉਸ ਨਾਲ ਲੰਬੀ ਗੱਲਬਾਤ ਕੀਤੀ। ਸਾਧੂ ਕਬੀਰ ਪੰਥ ਨਾਲ ਸਬੰਧ ਰੱਖਦਾ ਸੀ। ਦੋ ਕੁ ਦਿਨ ਮਲੋਟ ਵਿਖੇ ਰਹਿਣ ਉਪਰੰਤ ਸਾਧੂ ਵਾਪਸ ਚਲਾ ਗਿਆ।

ਇਸ ਸਮੁੱਚੀ ਘਟਨਾ ਦੀ ਵਿਸ਼ੇਸ਼ਤਾ ਇਸ ਗੱਲ ਵਿੱਚ ਹੈ ਕਿ ਤਰਕਸ਼ੀਲ ਲਹਿਰ ਦੇ ਸਮਰਥਕਾਂ ਨੇ ਜਿਸ ਤਰ੍ਹਾਂ ਆਪਣੀ ਜ਼ਿੰਮੇਵਾਰੀ ਦਾ ਅਹਿਸਾਸ ਕਰਦਿਆਂ ਮਿਸ਼ਨਰੀ ਭਾਵਨਾ ਨਾਲ ਜਾਬਤੇ ਵਿਚ ਰਹਿ ਕੇ ਮੂਰਤੀਆਂ ਦੇ ਦੁੱਧ ਪੀਣ ਦੀ ਘਟਨਾ ਨੂੰ ਲੋਕਾਂ ਵਿਚ ਜਾ ਕੇ ਝੁਠਲਾਇਆ ਇਹ ਸਚਮੁੱਚ ਪ੍ਰਸ਼ੰਸਾ ਦੇ ਕਾਬਿਲ ਸੀ। ਨਾਲ ਹੀ ਪੱਤਰਕਾਰ ਮਿੱਤਰ ਦੀ ਕਲਮ ਨੂੰ ਵੀ ਸਲਾਮ ਕਰਨਾ ਬਣਦਾ ਹੈ। ਜਦ ਪੱਤਰਕਾਰ ਭਾਈਚਾਰੇ ਦਾ ਵੱਡਾ ਹਿੱਸਾ ਅੰਧਵਿਸ਼ਵਾਸੀ ਲੋਕਾਂ ਵੱਲੋਂ ਮੂਰਤੀਆਂ ਨੂੰ ਦੁੱਧ ਪਿਲਾਉਣ ਦੀ ਮੂਰਖਾਨਾ ਕਾਰਵਾਈ ਨੂੰ ਵਧਾ ਚੜ੍ਹਾ ਕੇ ਅਖਬਾਰਾਂ ਨੂੰ ਭੇਜਣ ਵਿੱਚ ਮਸ਼ਰੂਫ ਸੀ ਉਸ ਸਮੇਂ ਸਾਡੇ ਪੱਤਰਕਾਰ ਨੇ ਖੋਜੀ ਪੱਤਰਕਾਰੀ ਕਰਦਿਆਂ ਤਰਕਸ਼ੀਲ ਨੌਜਵਾਨਾਂ ਦਾ ਸਾਥ ਦਿੱਤਾ ਤੇ ਅਖਬਾਰਾਂ ਨੂੰ ਪਰਖ ਕਰਕੇ ਦੂਸਰੇ ਪੱਤਰਕਾਰਾਂ ਤੋਂ ਨਿਵੇਕਲੀ ਰਿਪੋਰਟਿੰਗ ਕੀਤੀ। ਲੋੜ ਹੈ ਅਜਿਹੀ ਮਿਸ਼ਨਰੀ ਭਾਵਨਾ ਤੇ ਲਗਨ ਨਾਲ ਕੰਮ ਕਰਨ ਦੀ ਤਾਂ ਜੋ ਅਸੀਂ ਆਪਣੇ ਉਦੇਸ਼ ਵਿੱਚ ਸਫ਼ਲ ਹੋ ਸਕੀਏ।

(ਸਫਾ 15 ਦੀ ਬਾਕੀ)

"ਹੁਣ ਸੋਚਦਾ ਹਾਂ, ਇਸ ਅਖੰਡ ਪਾਠ ਦੀ ਥਾਂ, ਜਿਸ ਤੇ ਤਿੰਨ ਸਵਾ ਤਿੰਨ ਸੌ ਰੁਪਏ ਲਗ ਗਏ ਨੇ, ਤੈਨੂੰ ਸੱਦ ਕੇ ਇਹ ਕਵਿਤਾ ਸੁਣ ਲੈਂਦਾ ਤਾਂ ਵਧੇਰੇ ਹੌਲਾ ਹੋ ਜਾਂਦਾ। ..... ਪਰ ਚਲੋ ਜੋ ਵੀ ਹੋਇਆ ਠੀਕ ਏ। ਤਿੰਨ ਸਵਾ ਤਿੰਨ ਸੌ ਰੁਪਏ ਇਸੇ ਲੇਖੇ ਲਗਣੇ ਸਨ, ਸੋ ਲਗ ਗਏ। ਉਂਜ ਇਨੇ ਰੁਪਏ - ਪਰ ਖੈਰ ਹੁਣ ਚਿੰਤਾ ਕਿਉ ਕਰਾਂ?"

"ਹਾਂ," ਮੈਂ ਕਿਹਾ। "ਮੈਨੂੰ ਸੱਦ ਲੈਂਦਾ ਜਾਂ ਹਫਤੇ ਦੀ ਛੁੱਟੀ ਲੈ ਕੇ ਮੇਰੇ ਕੋਲ ਆ ਜਾਂਦਾ।"

"ਇਸ ਦਾ ਤਾਂ ਖਿਆਲ ਹੀ ਨਹੀਂ ਆਇਆ" ਉਸ ਨੇ ਪਛਤਾਵੇ ਦੇ ਅੰਦਾਜ਼ ਵਿਚ ਕਿਹਾ। ਮੇਰੀ ਤਾਂ ਜਿਵੇਂ ਮੱਤ ਹੀ ਮਾਰੀ ਗਈ ਸੀ। ਪਰ ਖੈਰ ਹੁਣ ਤੇਰੇ ਨਾਲ ਹੀ ਚਲਾਂਗਾ। ਤਿੰਨਾਂ ਚਹੁੰ ਦਿਨਾਂ ਲਈ ਚਲਾ ਚਲਾਂਗਾ। ਹਾਲੀ ਕੁਝ ਦਿਨ ਇਥੇ ਮੇਰਾ ਦਿਲ ਨਹੀਂ ਲੱਗਣਾ। ਜਾਂ ਕੀ ਇਥੇ ਕੁਝ ਦਿਨ ਰਹਿਣ ਦਾ ਖਿਆਲ ਏ ਤੇਰਾ।

"ਇਥੇ ਮੈਂ ਕੀ ਕਰਨਾ ਏ: ਸਵੇਰ ਦੀ ਹੀ ਗੱਡੀ ਚਲੇ ਚੱਲਾਂਗੇ।"

ਉਹ ਹਲਕਾ ਹੋ ਗਿਆ ਸੀ।

ਕੁਝ ਚਿਰ ਪਿਛੋਂ ਉਸ ਨੇ ਕਿਹਾ "ਤਾਂ ਹੁਣ ਸੌਂਈਏ।"

"ਠੀਕ ਏ।"

ਉਹ ਲੰਮਾ ਪੈ ਗਿਆ। ਕੁਝ ਹੀ ਚਿਰ ਵਿਚ ਉਸ ਨੂੰ ਨੀਂਦ ਆ ਗਈ।

ਮੈਂ ਉਸ ਵੱਲ ਵੇਖਦਾ ਰਿਹਾ। ਹੁਣ ਉਸ ਦੇ ਚਿਹਰੇ ਤੇ ਕੋਈ ਉਦਾਸੀ ਨਹੀਂ ਸੀ। ਉਹ ਬੜਾ ਹੌਲਾ ਹੋ ਗਿਆ ਪ੍ਰਤੀਤ ਹੋ ਰਿਹਾ ਸੀ।

*ਬੀ-19, ਸਨ ਐਂਡ ਸੀ, ਵਰਸੋਵਾ ਰੋਡ, ਮੁੰਬਈ-0*

## ਸ਼ੋਕ ਸਮਾਚਾਰ

ਤਰਕਸ਼ੀਲ ਦੇ ਸੰਪਾਦਕੀ ਬੋਰਡ ਮੈਂਬਰ ਸੁਖਦੇਵ ਫਗਵਾੜਾ ਜੀ ਦੇ ਵੱਡੇ ਭਾਈ ਦੀ ਮੌਤ ਤੇ ਦੁੱਖ ਪ੍ਰਗਟ ਕਰਦੇ ਹਾਂ।

---o---

ਅਬੋਹਰ ਇਕਾਈ ਦੇ ਡਾ. ਸ਼ੰਕਰ ਅਮਰਪੁਰਾ ਦੇ ਪਿਤਾ ਜੀਂ ਦੇ ਮੌਤ 'ਤੇ ਪਰਿਵਾਰ ਦੇ ਦੁੱਖ ਵਿੱਚ ਸ਼ਰੀਕ ਹੁੰਦੇ ਹਾਂ।

---o---

ਖਰੜ ਇਕਾਈ ਦੇ ਮੈਂਬਰ ਵਰਿੰਦਰ ਸਿੰਘ ਦੀ ਲੜਕੀ ਸੁਖਵਿੰਦਰ ਦੀ ਬੇਵਕਤੀ ਮੌਤ ਦੇ ਦੁੱਖ ਦਾ ਇਜ਼ਹਾਰ ਕਰਦੇ ਹਾਂ।

---o---

ਤਰਕਸ਼ੀਲ ਲਹਿਰ ਦੇ ਸਮਰਥਕ ਤੇ ਨੌਜਵਾਨ ਪੰਜਾਬੀ ਕਵੀ ਬਲਕਾਰ ਜਲਾਜਣ ਦੀ ਭਰ ਜੁਆਨੀ ਵਿੱਚ ਬੇਵਕਤੀ ਮੌਤ 'ਤੇ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦੇ ਹਾਂ।



# ਸ਼ਹੀਦ-ਏ-ਆਜ਼ਮ ਭਗਤ ਸਿੰਘ ਨੂੰ ਯਾਦ ਕਰਦਿਆਂ........

ਸ਼ਹੀਦ-ਏ-ਆਜ਼ਮ ਭਗਤ ਸਿੰਘ ਜਿੱਥੇ ਜ਼ੁਲਮ ਦੇ ਖਿਲਾਫ, ਦੇਸ਼ ਅਤੇ ਲੋਕਾਂ ਦੇ ਭਲੇ ਲਈ ਹੱਸਦੇ ਫਾਂਸੀ ਤੇ ਚੜ੍ਹ ਜਾਣ ਵਾਲਾ ਮਹਾਨ ਲੋਕ ਨਾਇਕ ਹੈ ਉਥੇ ਹੀ ਉਹ ਉਚ ਕੋਟੀ ਦਾ ਵਿਦਵਾਨ ਅਤੇ ਮਹਾਨ ਚਿੰਤਕ ਵੀ ਸੀ। ਉਸਦੇ ਵਿਚਾਰ ਅੱਜ ਵੀ ਹਨੇਰੇ ਚੌਗਿਰਦੇ ਵਿੱਚ ਰੌਸ਼ਨੀ ਦੀ ਕਿਰਨ ਹਨ। ਧਰਮ ਅਤੇ ਸਿਆਸਤ ਤੇ ਗੱਲ ਕਰਦਿਆਂ ਉਹ ਲਿਖਦਾ ਹੈ :

*"ਧਰਮ ਜਦੋਂ ਸਿਆਸਤ ਨਾਲ ਘੁਲ ਜਾਂਦਾ ਹੈ ਤਾਂ ਇਹ ਇਕ ਘਾਤਕ ਜ਼ਹਿਰ ਬਣ ਜਾਂਦੀ ਹੈ, ਜੋ ਕੌਮ ਦੇ ਜਾਨਦਾਰ ਅੰਗਾਂ ਨੂੰ ਤਬਾਹ ਕਰਦੀ ਰਹਿੰਦੀ ਹੈ। ਭਰਾ ਨੂੰ ਭਰਾ ਨਾਲ ਲੜਾਉਂਦੀ, ਜਨਤਾ ਦੇ ਹੌਸਲਿਆਂ ਨੂੰ ਢਾਹੁੰਦੀ ਹੋਈ ਨਜ਼ਰ ਨੂੰ ਧੁੰਦਲਾ ਬਣਾ ਦਿੰਦੀ ਹੈ ਅਤੇ ਅਸਲ ਦੁਸ਼ਮਣ ਨੂੰ ਪਛਾਨਣਾ ਮੁਸ਼ਕਿਲ ਬਣਾ ਦਿੰਦੀ ਹੈ।"*

ਅਖੌਤੀ ਧਰਮਾਂ ਦੇ ਪਾਜ ਉਧੇੜਦਾ ਹੋਇਆ ਉਹ ਲਿਖਦਾ ਹੈ:-

*"ਦੁਨੀਆਂ ਵਿੱਚ ਹੁਣ ਤੱਕ ਜਿੰਨਾਂ ਖ਼ੂਨ ਖ਼ਰਾਬਾ ਧਰਮ ਦੇ ਨਾਂ ਤੇ ਧਰਮ ਦੇ ਠੇਕੇਦਾਰਾਂ ਨੇ ਕੀਤਾ ਹੈ, ਉਨ੍ਹਾਂ ਸ਼ਾਇਦ ਹੀ ਕਿਸੇ ਹੋਰ ਨੇ ਕੀਤਾ ਹੋਵੇ। ਜਿਹੜਾ ਧਰਮ ਇਨਸਾਨ ਨੂੰ ਇਨਸਾਨ ਨਾਲੋਂ ਵੱਖ ਕਰੇ, ਨਫਰਤ ਕਰਨੀ ਸਿਖਾਵੇ, ਅੰਧਵਿਸ਼ਵਾਸਾਂ ਨੂੰ ਉਤਸ਼ਾਹਿਤ ਕਰਕੇ ਲੋਕਾਂ ਦੇ ਬੌਧਿਕ ਵਿਕਾਸ ਵਿਚ ਅੜਿੱਕਾ ਬਣੇ, ਦਿਮਾਗਾਂ ਨੂੰ ਖੁੰਢਾ ਕਰੇ, ਉਹ ਕਦੇ ਵੀ ਮੇਰਾ ਧਰਮ ਨਹੀਂ ਬਣ ਸਕਦਾ।"*

ਧਰਮਾਂ ਦੇ ਗੈਰ ਵਿਗਿਆਨਕ ਫਲਸਫੇ ਨੂੰ ਵੰਗਾਰਦਾ ਹੋਇਆ ਉਹ ਲਿਖਦਾ ਹੈ :-

*"ਮੈਂ ਇਸ ਜਗਤ ਨੂੰ ਮਿੱਥਿਆ (ਝੂਠ) ਨਹੀਂ ਸਮਝਦਾ। ਮੇਰਾ ਦੇਸ਼ ਨਾ ਪਰਛਾਵਾਂ ਹੈ, ਨਾ ਮਾਇਆ ਜਾਲ, ਇਹ ਇਕ ਜਿਉਂਦੀ ਜਾਗਦੀ ਹਕੀਕਤ ਹੈ, ਹੁਸੀਨ ਹੈ ਮੈਂ ਉਸਨੂੰ ਪਿਆਰ ਕਰਦਾ ਹਾਂ। ਮੇਰੇ ਲਈ ਇਸ ਦੁਨੀਆਂ ਤੋਂ ਸਿਵਾ ਕੋਈ ਸਵਰਗ ਨਹੀਂ ਹੈ। ਇਹ ਸਹੀ ਹੈ ਕਿ ਕੁਝ ਇਕ ਸਵਾਰਥੀ ਲੋਕਾਂ ਨੇ ਇਸ ਧਰਤੀ ਨੂੰ ਨਰਕ ਬਣਾ ਰੱਖਿਆ ਹੈ, ਲੇਕਿਨ ਇਸ ਨੂੰ ਕਾਲਪਨਿਕ ਐਲਾਨ ਕੇ ਭੱਜਣ ਨਾਲ ਕੰਮ ਨਹੀਂ ਚੱਲੇਗਾ। ਸਵਾਰਥੀ ਲੋਕਾਂ ਨੂੰ ਪਛਾੜ ਕੇ ਪਵਿੱਤਰ ਧਰਤੀ ਉਪਰ ਮੁੜ ਸਵਰਗ ਦੀ ਸਥਾਪਨਾ ਕਰਨੀ ਹੋਵੇਗੀ"*

ਸ਼ਹੀਦੇ ਆਜ਼ਮ ਅਨੁਸਾਰ ਜਿਸ ਦਿਨ ਲੋਕ ਅੰਧਵਿਸ਼ਵਾਸ, ਜਾਤਪਾਤ, ਸਵਰਗ ਨਰਕ ਅਤੇ ਅਗਿਆਨਤਾ ਦੇ ਹਨੇਰੇ ਵਿੱਚੋਂ ਬਾਹਰ ਆ ਕੇ ਆਤਮਵਿਸ਼ਵਾਸ ਨਾਲ ਭਰੇ ਕਦਮ ਚੁੱਕਣਗੇ ਉਸ ਦਿਨ ਤੋਂ ਹੀ ਉਨ੍ਹਾਂ ਦਾ ਮੁਕਤੀ ਯੁੱਗ ਸ਼ੁਰੂ ਹੋਵੇਗਾ। ਭਗਤ ਸਿੰਘ ਆਪਣੇ ਸ਼ਬਦਾਂ ਵਿੱਚ ਲਿਖਦਾ ਹੈ :-

*"ਜਿਸ ਦਿਨ ਸਾਨੂੰ ਅੰਧਵਿਸ਼ਵਾਸਾਂ ਨਾਲ ਲੜਨ ਵਾਲੇ ਅਤੇ ਸਵੈ ਵਿਸ਼ਵਾਸ ਨਾਲ ਭਰੇ ਹੋਏ ਬਹੁਤ ਸਾਰੇ ਮਰਦ ਤੇ ਔਰਤਾਂ ਮਿਲ ਜਾਣਗੇ ਜਿਹੜੇ ਆਪਣਾ ਜੀਵਨ ਮਨੁੱਖਤਾ ਦੀ ਸੇਵਾ ਤੇ ਪੀੜਤ ਮਨੁੱਖਤਾ ਦੀ ਭਲਾਈ ਤੋਂ ਇਲਾਵਾ ਹੋਰ ਕਿਤੇ ਸਮਰਪਿਤ ਨਹੀਂ ਕਰ ਸਕਦੇ, ਉਸ ਦਿਨ ਮੁਕਤੀ ਦੇ ਯੁੱਗ ਦਾ ਸ਼ੁਭ ਆਰੰਭ ਹੋਵੇਗਾ"*

ਇਸ ਮਹਾਨ ਸ਼ਹੀਦ ਦੇ ਜਨਮ ਦਿਨ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀਆਂ ਵੱਖ ਵੱਖ ਇਕਾਈਆਂ ਵੱਲੋਂ ਲੋਕ ਚੇਤਨਾ ਦੇ ਪਾਸਾਰ ਲਈ ਇਹ ਸਰਗਰਮੀਆਂ ਕੀਤੀਆਂ ਗਈਆਂ :

### ਇਕਾਈ ਪਾਂਛਟਾ

ਨਵਗਠਿਤ ਇਕਾਈ ਦੀ ਪਲੇਠੀ ਮੀਟਿੰਗ ਵਿੱਚ ਪੰਜਾਬੀ ਲੇਖਕ ਤੇ ਬਰਤਾਨੀਆਂ ਵਿੱਚ ਤਰਕਸ਼ੀਲ ਲਹਿਰ ਲਈ ਕੰਮ ਕਰ ਰਹੇ ਅਜਮੇਰ ਕਵੈਂਟਰੀ ਜੀ ਨੇ ਸ਼ਮੂਲੀਅਤ ਕੀਤੀ। ਮੀਟਿੰਗ ਵਿੱਚ ਕਈ ਮਹੱਤਵਪੂਰਨ ਫੈਸਲੇ ਲਏ ਗਏ। ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਤੇ ਇੱਕ ਪੈਂਫਲਿਟ ਛਾਪ ਕੇ ਹਜ਼ਾਰਾਂ ਦੀ ਗਿਣਤੀ ਵਿੱਚ ਇਲਾਕੇ 'ਚ ਵੰਡਿਆ ਗਿਆ। ਲੋਕਾਂ ਨਾਲ ਸੰਪਰਕ ਕਰਕੇ ਉਹਨਾ ਨੂੰ ਚੰਗੇਰੇ ਸਮਾਜ ਦੀ ਸਿਰਜਣਾ ਲਈ ਤਰਕਸ਼ੀਲ ਸੋਚ ਅਪਨਾਉਣ ਦਾ ਸੱਦਾ ਦਿੱਤਾ ਗਿਆ। ਇਕਾਈ ਵੱਲੋਂ ਕੀਤੀ ਗਈ ਇਸ ਸਰਗਰਮੀ ਵਿੱਚ ਜਿੱਥੇ ਸਾਰੇ ਮੈਂਬਰਾਂ ਨੇ ਉਤਸ਼ਾਹ ਨਾਲ ਭਾਗ ਲਿਆ ਉੱਥੇ ਲੋਕਾਂ ਵੱਲੋਂ ਵੀ ਭਰਵਾਂ ਹੁੰਗਾਰਾ ਮਿਲਿਆ।

*ਨਵਕਿਰਨ*
*ਸਕੱਤਰ, ਇਕਾਈ ਪਾਂਛਟਾ*

### ਇਕਾਈ ਸਾਹਨੇਵਾਲ

ਇਕਾਈ ਸਾਹਨੇਵਾਲ ਵੱਲੋਂ ਸਰਕਾਰੀ ਹਾਈ ਸਕੂਲ ਕਟਾਣੀ ਕਲਾਂ ਅਤੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ (ਲੜਕੀਆਂ) ਕਟਾਣੀ ਵਿੱਚ ਤਰਕਸ਼ੀਲ ਪ੍ਰਗਰਾਮ ਕੀਤਾ ਗਿਆ। ਜਿਸ ਵਿੱਚ ਪ੍ਰਧਾਨ ਰੁਪਿੰਦਰ ਪਾਲ ਅਤੇ ਮੁੱਖ ਸੂਬਾ ਪ੍ਰਬੰਧਕ ਦਲਬੀਰ ਕਟਾਣੀ ਨੇ ਬੱਚਿਆਂ ਨੂੰ ਵਿਗਿਆਨਕ ਵਿਚਾਰਧਾਰਾ ਅਪਣਾਉਣ ਦੀ ਪ੍ਰੇਰਨਾ ਦਿੱਤੀ। ਮੈਜਿਕ ਟ੍ਰਿਕਸ ਰਾਹੀਂ ਬੱਚਿਆ ਨੂੰ ਜਾਦੂ ਦੀ ਅਸਲੀਅਤ ਤੋਂ ਜਾਣੂ ਕਰਵਾਇਆ ਗਿਆ ਅਤੇ ਤਰਕਸ਼ੀਲ ਸਾਹਿਤ ਵੀ ਵੇਚਿਆ ਗਿਆ।

ਇਕਾਈ ਵੱਲੋਂ ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਨੂੰ ਸਮਰਪਿਤ ਤਰਕਸ਼ੀਲ ਚੇਤਨਾ ਕਾਫਲਾ 25.9.2000 ਨੂੰ ਕੱਢਿਆ ਗਿਆ। ਇਹ ਕਾਫਲਾ ਸਾਹਨੇਵਾਲ ਤੋਂ ਸ਼ੁਰੂ ਹੋ ਕੇ ਭੈਰੋਮੁੰਨਾ, ਬਰਵਾਲਾ, ਪਾਂਗਲੀਆਂ ਹੁੰਦਾ ਹੋਇਆ ਕੋਹਾੜ ਖਤਮ ਹੋਇਆ। ਕਾਫਲੇ ਦਾ ਉਦਘਾਟਨ ਨਗਰ ਪੰਚਾਇਤ ਸਾਹਨੇਵਾਲ

ਦੇ ਪ੍ਰਧਾਨ ਸ. ਸਮਸ਼ੇਰ ਸਿੰਘ ਨੇ ਕੀਤਾ। ਇਸ ਮੌਕੇ ਤੇ ਬੋਲਦਿਆਂ ਉਹਨਾਂ ਲੋਕਾਂ ਨੂੰ ਵਹਿਮਾਂ ਭਰਮਾਂ ਦਾ ਤਿਆਗ ਕਰਕੇ ਤਰਕਸ਼ੀਲ ਸੋਚ ਅਪਣਾਉਣ ਲਈ ਕਿਹਾ। ਇਕਾਈ ਦੇ ਸਕੱਤਰ ਗੁਰਬਚਨ ਵੱਲੋਂ ਲੋਕਾਂ ਨੂੰ ਸ਼ਹੀਦ ਭਗਤ ਸਿੰਘ ਦੇ ਪਾਏ ਪੂਰਨਿਆਂ ਤੇ ਚੱਲਣ ਲਈ ਪ੍ਰੇਰਿਆ ਗਿਆ। ਸੁਸਾਇਟੀ ਦਾ ਇੱਕ ਲੱਖ ਦਾ ਇਨਾਮ ਜਿੱਤਣ ਲਈ ਸਾਧਾਂ ਸੰਤਾਂ ਜੋਤਸ਼ੀਆਂ ਨੂੰ ਦਲਬੀਰ ਕਟਾਣੀ ਨੇ ਖੁੱਲ੍ਹਾ ਚੈਲਿੰਜ਼ ਕੀਤਾ। ਇਕਾਈ ਪ੍ਰਧਾਨ ਰੁਪਿੰਦਰ ਪਾਲ ਵੱਲੋਂ ਲੋਕਾਂ ਨੂੰ ਵਹਿਮਾਂ ਭਰਮਾਂ ਤੋਂ ਮੁਕਤ ਸਮਾਜ ਦੀ ਸਿਰਜਣਾ ਕਰਨ ਲਈ ਪ੍ਰੇਰਿਤ ਕੀਤਾ ਗਿਆ। ਕਾਫਲੇ ਦੀ ਅਗਵਾਈ ਰਾਜਿੰਦਰ ਜੰਡਿਆਲੀ ਨੇ ਅੱਖਾਂ ਉੱਪਰ ਕਾਲੀ ਪੱਟੀ ਬੰਨ੍ਹ ਕੇ ਸਕੂਟਰ ਚਲਾਉਂਦਿਆਂ ਕੀਤੀ। ਖਜ਼ਾਨਚੀ ਈਸ ਕੁਮਾਰ ਵੱਲੋਂ ਤਰਕਸ਼ੀਲ ਸਾਹਿਤ ਵੇਚਣ ਦੀ ਜ਼ਿੰਮੇਵਾਰੀ ਨਿਭਾਈ ਗਈ। ਪ੍ਰਧਾਨ ਵੱਲੋਂ ਲੋਕਾਂ ਨੂੰ ਵਹਿਮਾਂ ਭਰਮਾਂ ਅਤੇ ਮਾਨਸਿਕ ਰੋਗਾਂ ਬਾਰੇ ਜਾਣਕਾਰੀ ਦਿੱਤੀ ਗਈ। ਕਾਫਲੇ ਸੰਬੰਧੀ ਪ੍ਰਚਾਰ ਪ੍ਰੈਸ ਸਕੱਤਰ ਜਗਜੀਤ ਸਿੰਘ ਵੱਲੋਂ ਕੀਤਾ ਗਿਆ।

*ਗੁਰਬਚਨ ਸਿੰਘ, ਸਕੱਤਰ*

### ਇਕਾਈ ਗੜ੍ਹਸ਼ੰਕਰ

ਸ਼ਹੀਦੇ ਆਜਮ ਸ੍. ਭਗਤ੍ ਸਿੰਘ ਜੀ ਨੂੰ ਸਮਰਪਿਤ ਤਰਕਸ਼ੀਲ ਚੇਤਨਾ ਕਾਫਲਾ ਜੋਨ ਪ੍ਰਧਾਨ ਸ੍ਰੀ ਸੱਤਪਾਲ ਸਲੋਹ ਦੀ ਅਗਵਾਈ ਹੇਠ ਗੜ੍ਹਸ਼ੰਕਰ ਤੋਂ ਚੱਲ ਕੇ ਪਿੰਡ ਪਾਹਲੇਵਾਲ, ਸਾਧੋਵਾਲ, ਬੀਰਮਪੁਰ ਅਤੇ ਪਾਰੋਵਾਲ ਹੁੰਦਾ ਹੋਇਆ ਗੜ੍ਹਸ਼ੰਕਰ ਵਿਖੇ ਸਮਾਪਤ ਹੋਇਆ। ਇਸ ਕਾਫਲੇ ਦੌਰਾਨ ਵੱਖ ਵੱਖ ਪਿੰਡਾਂ ਵਿਚ ਜਾਦੂ ਦਾ ਸ਼ੋਅ ਕੀਤਾ ਗਿਆ। ਡਾ: ਜੋਗਿੰਦਰ ਕੁੱਲੇਵਾਲ ਅਤੇ ਕੁਲਦੀਪ ਇਬਰਾਹੀਮਪੁਰੀ ਵੱਲੋਂ ਜਾਦੂ ਦੇ ਨਾਲ ਨਾਲ ਲੋਕਾਂ ਨੂੰ ਵਹਿਮਾਂ ਭਰਮਾਂ ਚੋਂ ਨਿਕਲਕੇ ਵਿਗਿਆਨਕ ਸੋਚ ਅਪਣਾਉਣ ਦੀ ਅਪੀਲ ਵੀ ਕੀਤੀ ਗਈ। ਸ੍ਰੀ ਸੱਤਪਾਲ ਸਲੋਹ ਨੇ ਵੱਖ ਵੱਖ ਪਿੰਡਾਂ ਵਿੱਚ ਸ਼ਹੀਦ ਭਗਤ ਸਿੰਘ ਜੀ ਦੇ ਵਿਚਾਰਾਂ ਦੀ ਗੱਲ ਕੀਤੀ ਅਤੇ ਲੋਕਾਂ ਨੂੰ ਸ਼ਹੀਦਾਂ ਦੇ ਪਾਏ ਪੂਰਨਿਆਂ ਤੇ ਚੱਲਣ ਦੀ ਅਪੀਲ ਕੀਤੀ।

ਇਨ੍ਹਾਂ ਤੋਂ ਇਲਾਵਾ ਮਾ: ਬੰਸੀ ਲਾਲ, ਪਟਵਾਰੀ ਮਦਨ ਲਾਲ ਬੇਗਮਪੁਰੀ, ਡਾ: ਰਾਮ ਲਾਲ, ਕੁਲਦੀਪ ਪੁਰਖੋਵਾਲੀਆ ਅਤੇ ਨੰਦ ਲਾਲ ਬਲਾਚੌਰ ਨੇ ਵੀ ਸੰਬੋਧਨ ਕੀਤਾ।

*ਡਾ. ਜੋਗਿੰਦਰ ਕੁੱਲੇਵਾਲ*

### ਇਕਾਈ ਮਲੋਟ

ਤਰਕਸਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਮਲੋਟ ਨੇ ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਨੂੰ ਸਮਰਪਿਤ 'ਤਰਕਸ਼ੀਲ ਚੇਤਨਾ ਕਾਫਲਾ' ਮਿਤੀ 23.9.2000 ਨੂੰ ਮਲੋਟ ਤੋਂ ਸ਼ੁਰੂ ਕਰਕੇ ਪਿੰਡ ਆਲਮ ਵਾਲਾ, ਮਿੱਡਾ ਅਤੇ ਪੰਨੀਵਾਲਾ ਫੱਤਾ ਤੱਕ ਕੱਢਿਆ। ਚੇਤਨਾ ਕਾਫਲੇ ਵਿੱਚ ਮੁੱਖ ਤੌਰ ਤੇ ਰਾਮ ਸਵਰਨ, ਸ਼ਤੀਸ ਗੋਇਲ, ਮਾ: ਕੁਲਵਿੰਦਰ, ਉਮਪ੍ਰਕਾਸ਼, ਬਿੰਦਰ ਖਿਉਵਾਲੀ, ਮੰਗਤ ਸਿੰਘ, ਸੁਖਵਿੰਦਰ, ਮੋਹਣ ਸਿੰਘ, ਕੁਲਦੀਪ, ਰਮੇਸ਼ ਅਰਨੀਵਾਲਾ, ਹਰਬਿੰਦਰ ਭਲਵਾਨ ਅਤੇ ਬੱਚਿਆਂ ਦੀ ਕੋਰਿਉਗ੍ਰਾਫੀ ਟੀਮ ਆਦਿ ਸ਼ਾਮਲ ਸਨ। ਜਦੋਂ ਕਾਫਲਾ ਪਿੰਡ ਆਲਮ ਵਾਲਾ ਪਹੁੰਚਿਆ ਤਾਂ ਲੋਕਾਂ ਦਾ ਭਾਰੀ ਇੱਕਠ ਬੇਸਬਰੀ ਨਾਲ ਕਾਫਲੇ ਦਾ ਇੰਤਜਾਰ ਕਰ ਰਿਹਾ ਸੀ ਸਵਾਗਤ ਲਈ ਹਰਦੀਪ ਸਿੰਘ ਸੇਖੋਂ, ਗੁਰਸੇਵਕ ਸਿੰਘ ਪੰਚ, ਸਰਦੂਲ ਸਿੰਘ, ਬਘਾ ਸਿੰਘ, ਪਰਮਜੀਤ ਸਿੰਘ ਪ੍ਰਧਾਨ, ਜਗਸੀਰ ਸੇਖੋਂ ਆਦਿ ਪਹੁੰਚੇ ਹੋਏ ਸਨ। ਪ੍ਰੋਗਰਾਮ ਦੀ ਸ਼ੁਰੂਆਤ ਸੁਖਬੀਰ ਕੌਰ ਨੇ ਆਪਣਾ ਗੀਤ 'ਜੁੱਗ ਆਇਆ ਵਿਗਿਆਨ ਦਾ' ਨਾਲ ਕੀਤੀ। ਸਟੇਜ ਸਕੱਤਰ ਦੀ ਡਿਊਟੀ ਹਰਬਿੰਦਰ ਭਲਵਾਨ ਨੇ ਨਿਭਾਈ। ਸੁਸਾਇਟੀ ਵੱਲੋਂ ਰੱਖੇ ਇੱਕ ਲੱਖ ਰੁਪੈ ਦੇ ਇਨਾਮ ਸਬੰਧੀ 23 ਸ਼ਰਤਾਂ ਮਾ: ਕੁਲਵਿੰਦਰ ਨੇ ਦੱਸੀਆਂ। ਮੁੱਖ ਬੁਲਾਰੇ ਦੇ ਤੌਰ ਤੇ ਰਾਮ ਸਵਰਨ ਪਹੁੰਚੇ ਹੋਏ ਸਨ। ਬਿੰਦਰ ਖਿਉਵਾਲੀ ਨੇ ਜਾਦੂ ਬਾਰੇ ਜਾਣਕਾਰੀ ਦਿੱਤੀ ਅਤੇ ਟ੍ਰਿੱਕ ਵਿਖਾਏ। ਪਿੰਡ ਮਿਡਾ ਵਿਖੇ ਸਰਪੰਚ ਨਿਸਾਨ ਸਿੰਘ, ਦਲੀਪ ਸਿੰਘ ਪੰਚ, ਜਸਵੀਰ ਸਿੰਘ ਆਦਿ ਨੇ ਕਾਫਲੇ ਦੇ ਮੈਂਬਰਾਂ ਦਾ ਸਵਾਗਤ ਕੀਤਾ। ਲੋਕਾਂ ਨੇ ਪ੍ਰਦਰਸ਼ਨੀ ਨੂੰ ਰੌਚਕਤਾ ਨਾਲ ਵੇਖਿਆ ਅਤੇ ਭਾਰੀ ਗਿਣਤੀ ਵਿੱਚ ਕਿਤਾਬਾਂ ਖਰੀਦੀਆਂ। ਆਖੀਰ ਵਿੱਚ ਕਾਫਲਾ ਪੰਨੀਵਾਲਾ-ਫੱਤਾ ਵਿਖੇ ਪਹੁੰਚਿਆ ਜਿਥੇ ਮਾ: ਸਤਪਾਲ ਮੋਹਲਾਂ ਅਤੇ ਸਮਾਜ ਸੇਵੀ ਸੰਸਥਾ ਦੇ ਪ੍ਰਧਾਨ ਸਤਪਾਲ ਪੰਨੀਵਾਲਾ ਆਦਿ ਬੇਸਬਰੀ ਨਾਲ ਕਾਫਲੇ ਦਾ ਇੰਤਜ਼ਾਰ ਕਰ ਰਹੇ ਸਨ। ਕਾਫਲੇ ਵਿੱਚ ਸ਼ਹੀਦ ਭਗਤ ਸਿੰਘ ਦਾ ਸੰਦੇਸ਼ ਦਿਤਾ ਗਿਆ ਕਿ ਜਿਹੜਾ ਵੀ ਮਨੁੱਖ ਪ੍ਰਗਤੀ ਦਾ ਹਾਮੀ ਹੈ ਉਸਨੂੰ ਪਿਛਾਂਹਖਿੱਚੂ ਵਿਚਾਰਧਾਰਾ ਨੂੰ ਰੱਦ ਕਰਨਾ ਪਵੇਗਾ।

*ਹਰਬਿੰਦਰ ਭਲਵਾਨ*
*ਸਕੱਤਰ, ਇਕਾਈ ਮਲੋਟ*

### ਇਕਾਈ ਬਠਿੰਡਾ

ਤਰਕਸ਼ੀਲ ਸੁਸਾਇਟੀ ਅਤੇ ਯੁਨਾਈਟਿਡ ਵੈਲਫੇਅਰ ਸੁਸਾਇਟੀ ਬਠਿੰਡਾ ਵੱਲੋਂ ਸ਼ਹੀਦੇ-ਆਜ਼ਮ ਭਗਤ ਸਿੰਘ ਦਾ ਜਨਮ ਦਿਨ 28 ਸਤੰਬਰ 2000 ਨੂੰ ਮਨਾਇਆ ਗਿਆ। ਪ੍ਰੋਗਰਾਮ ਦੀ ਸ਼ੁਰੂਆਤ ਵੈਲਫੇਅਰ ਸੁਸਾਇਟੀ ਦੇ ਡਾ. ਕੇਹਰ ਸਿੰਘ, ਸ੍ਰੀ ਰਮੇਸ਼ ਕੁਮਾਰ ਅਤੇ ਸੀਨੀਅਰ ਤਰਕਸ਼ੀਲ ਮੈਂਬਰ ਸ੍ਰੀ ਮੂਲਰਾਜ ਵੱਲੋਂ ਸ਼ਹੀਦ ਭਗਤ ਸਿੰਘ ਦੇ ਬੁੱਤ ਨੂੰ ਹਾਰ ਪਹਿਨਾਕੇ, ਸ਼ਰਧਾਂਜਲੀ ਭੇਂਟ ਕਰਕੇ ਕੀਤੀ। ਤਰਕਸ਼ੀਲ ਸੁਸਾਇਟੀ, ਯੂਨਾਈਟਿਡ ਵੈਲਫੇਅਰ ਸੁਸਾਇਟੀ, ਬੀਮਾ ਕਰਮਚਾਰੀ ਯੂਨੀਅਨ, ਪ੍ਰਵੀਡੈਂਟ ਫੰਡ ਇੰਪਲਾਈਜ ਯੂਨੀਅਨ ਅਤੇ ਦੁਕਾਨਦਾਰਾਂ ਵੱਲੋਂ ਸ਼ਹੀਦ ਭਗਤ ਸਿੰਘ ਨੂੰ ਸ਼ਹੀਦ ਨਾ ਮੰਨਣ ਵਾਲੇ ਬੁਧੀਜੀਵੀਆ ਅਤੇ ਲੇਖਕਾਂ ਦੀ ਸਖਤ ਸ਼ਬਦਾਂ ਵਿੱਚ ਨਿਖੇਧੀ ਕੀਤੀ ਗਈ। ਬੁਲਾਰਿਆਂ ਨੇ ਸਪਸ਼ੱਟ ਕੀਤਾ ਕਿ ਸ਼ਹੀਦ ਭਗਤ ਸਿੰਘ ਦੀ ਸ਼ਾਨਾਮਤੀ ਕੁਰਬਾਨੀ ਅਤੇ ਸ਼ਹਾਦਤ ਬਾਰੇ ਨਿਰਮੂਲ ਸ਼ੰਕੇ ਖੜੇ ਕਰਕੇ ਕੁਝ ਲੋਕ ਇਤਿਹਾਸ ਨੂੰ ਪੁੱਠਾ ਗੇੜਾ ਦੇਣ ਦਾ ਯਤਨ ਕਰ ਰਹੇ ਹਨ। ਜਦ ਦਿ ਦੇਸ਼ ਵਿਦੇਸ਼ ਦੇ ਸਮੁੱਚੇ ਲੋਕ ਇਸ ਗੱਲ ਤੋਂ ਜਾਣੂ ਹਨ ਕਿ ਜਦ ਕਾਕੋਰੀ ਕਲਾਂ ਰੇਲ ਡਕੈਤੀ ਤੋਂ ਬਾਅਦ ਇਨਕਲਾਬੀ ਦਲ ਦੇ ਪਹਿਲੀ ਕਤਾਰ ਦੇ ਆਗੂ ਫੜੇ ਗਏ ਤਾਂ ਭਗਤ ਸਿੰਘ ਹਰਾਂ ਸਾਥੀਆਂ ਨਾਲ ਮਿਲਕੇ 1925 ਤੋਂ 1928 ਤੱਕ ਸਖਤ ਮਿਹਨਤ ਕਰਕ ਸਤੰਬਰ 1928 ਨੂੰ ਹਿੰਦੁਸਤਾਨ ਪੱਧਰੀ ਇਨਕਲਾਬੀਆਂ ਦੀ ਜਥਬੰਦੀ ਹਿੰਦੁਸਤਾਨ ਸ਼ੋਸਲਿਸ਼ਟ ਰੀਪਬਲਿਕ ਆਰਮੀ ਬਣਾਈ ਅਤੇ ਖੁਦ ਪੂਰੇ ਦੇ ਦੇਸ਼ ਵਿੱਚ ਪ੍ਰਚਾਰ ਕੀਤਾ। ਛੋਟੀ ਉਮਰੇ ਵੱਡੀਆਂ ਮੱਲਾਂ ਮਾਰਨ ਕਰਕੇ ਹਿੰਦੁਸਤਾਨੀ ਦੇਸ਼ ਭਗਤਾਂ ਵਿੱਚ ਬੇਹੱਦ ਸਤਿਕਾਰੇ ਗਏ। ਪਾਰਟੀ ਦੇ ਹੁਕਮਾਂ ਅਨੁਸਾਰ ਲਾਲਾ ਲਾਜਪਤ ਰਾਏ ਦੀ ਹੋਈ ਕੁੱਟਮਾਰ ਕਰਕੇ ਹੋਏ ਕੌਮੀ ਅਪਮਾਨ ਦਾ ਬਦਲਾ ਲੈਣ ਅਤੇ ਅਸੈਂਬਲੀ ਵਿਚ ਪਬਲਿਕ ਸੇਫਟੀ ਅਤੇ ਇੰਡੀਅਨ ਇੰਡਸਟਰੀਅਲ ਡਿਸਪਿਊਟ ਐਕਟ ਦੀਆ ਧਾਰਾਵਾਂ ਲੋਕਾਂ ਦੇ ਸਿਰੰ ਜਬਰੀ ਮੜਨ ਕਰਕੇ ਬੰਬ ਸੁੱਟਣ ਦੀ ਘਟਨਾ ਨੇ ਉਹਨਾਂ ਨੂੰ ਦੇਸ਼ ਵਿਦੇਸ਼ ਵਿੱਚ ਹੋਰ ਵੀ ਮਕਬੂਲ ਬਣਾ ਦਿੱਤਾ। ਜੇਲ ਦੀ ਜ਼ਿੰਦਗੀ ਦੌਰਾਨ ਲੰਮੀ ਭੁੱਖ ਹੜਤਾਲ ਕਰਕੇ ਕੈਦੀਆਂ ਦੀਆਂ ਮੰਗਾਂ ਮਨਵਾਕੇ ਬਿਨਾਂ ਕਿਸੇ ਡਰ ਭੈਅ ਦੇ 'ਇਨਕਲਾਬ ਜਿੰਦਾਬਾਦ' ਦੇ ਨਾਹਰੇ ਲਾਉਂਦੇ ਹੋਏ ਫਾਂਸੀ ਦੇ ਤਖਤੇ ਤੇ ਚੜ੍ਹ ਜਾਣ ਨੇ ਹਮੇਸ਼ਾਂ ਲਈ ਉਹਨਾਂ ਨੂੰ ਲੋਕਾਂ ਦੇ ਨਾਇਕ ਬਣਾ ਦਿੱਤਾ।

ਇਕੱਠ ਨੇ ਪੰਜਾਬ ਸਰਕਾਰ ਨੂੰ ਬੇਨਤੀ ਕੀਤੀ ਕਿ ਉਹ ਕੌਮੀ ਸ਼ਹੀਦ ਨੂੰ ਅਪਮਾਨਤ ਕਰਨ ਵਾਲੇ ਬੁਧੀਜੀਵੀਆਂ ਦਾ ਨੋਟਿਸ ਲਵੇ ਜਾਂ ਖੁਦ ਆਪਣੀ ਪੁਜੀਸ਼ਨ ਸਪਸ਼ਟ ਕਰੇ। ਬੁਲਾਰਿਆਂ ਨੇ ਕਿਹਾ ਕਿ ਅੱਜ ਵੀ ਸ਼ਹੀਦ ਭਗਤ ਸਿੰਘ ਦੀ ਤਰਕਸ਼ੀਲ ਵਿਚਾਰਧਾਰਾ ਮੰਗ ਕਰਦੀ ਹੈ ਕਿ ਸ਼ਹੀਦਾਂ ਦੇ ਸੁਪਨਿਆਂ ਦਾ ਲੁੱਟ ਰਹਿਤ, ਜਾਤ ਰਹਿਤ, ਜਮਾਤ ਰਹਿਤ ਸਮਾਜ ਸਿਰਜਣ ਲਈ ਸੰਘਰਸ਼ ਕਰ ਰਹੇ ਲੋਕਾਂ ਨੂੰ ਸਹਿਯੋਗ ਦੇਕੇ ਸ਼ਹੀਦਾਂ ਨੂੰ ਸੱਚੀ ਸਰਧਾਂਜ਼ਲੀ ਦਿੱਤੀ ਜਾਵੇ।

*ਬਲਦੇਵ ਸਿੰਘ, ਜੋਨ ਸਕੱਤਰ ਬਠਿੰਡਾ।*

## ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਨੂੰ ਸਮਰਪਿਤ ਤਰਕਸ਼ੀਲ ਮੇਲਾ

ਭਦੌੜ : ਸ਼ਹੀਦ ਭਗਤ ਸਿੰਘ ਦੇ ਜਨਮ ਦਿਵਸ ਤੇ ਪਿੰਡ ਸਲਾਵਤਪੁਰਾ ਵਿਖੇ ਵਿਸ਼ਾਲ ਤਰਕਸ਼ੀਲ ਮੇਲਾ ਕਰਵਾਇਆ ਗਿਆ। ਜਿਸ ਵਿੱਚ ਰਾਜਗੜ੍ਹ, ਦੁੱਲ੍ਹੇਵਾਲ, ਆਦਮਪੁਰਾ, ਕਾਂਗੜ ਤੇ ਸਲਾਵਤਪੁਰਾ ਆਦਿ ਪਿੰਡਾਂ ਦੇ ਹਜ਼ਾਰਾਂ ਲੋਕਾਂ ਨੇ ਸ਼ਮੂਲੀਅਤ ਕੀਤੀ। ਮੇਲੇ ਵਿੱਚ ਲੋਕ ਰੰਗ ਮੰਚ ਬਰਨਾਲਾ ਵੱਲੋਂ ਦੇਵ ਪੁਰਸ਼ ਹਾਰ ਗਏ, ਸਾਧ ਦਾ ਡੇਰਾ ਤੇ ਪ੍ਰੇਤ ਨਾਟਕ ਸਫਲਤਾ ਪੂਰਵਕ ਖੇਡੇ ਗਏ। ਕੋਰੀਓਗ੍ਰਾਫੀਆਂ 'ਧੀ ਦੀ ਪੁਕਾਰ' ਤੇ 'ਇਹ ਪੰਜਾਬ ਵੀ ਮੇਰਾ ਹੈ' ਪੇਸ਼ ਕੀਤੀਆਂ ਗਈਆ। ਸਮਾਗਮ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਸੂਬਾਈ ਪ੍ਰਧਾਨ ਮਾ: ਰਾਜਿੰਦਰ ਭਦੌੜ ਨੇ ਸੰਬੋਧਨ ਕੀਤਾ। ਉਹਨਾ ਲੋਕਾਂ ਨੂੰ ਵਿਗਿਆਨਕ ਸੋਚ ਅਪਨਾ ਕੇ ਸ਼ਹੀਦ ਭਗਤ ਸਿੰਘ ਦੇ ਸੁਪਨਿਆਂ ਦਾ ਸਮਾਜ ਸਿਰਜਣ ਦਾ ਸੱਦਾ ਦਿੱਤਾ। ਮੇਲੇ ਵਿੱਚ ਲਗਾਈ ਗਈ ਪੋਸਟਰ ਪ੍ਰਦਰਸ਼ਨੀ ਲੋਕਾਂ ਲਈ ਖਿੱਚ ਦਾ ਕਾਰਨ ਬਣੀ। ਰਾਤ ਦੇ ਦੋ ਵਜੇ ਤੱਕ ਚੱਲੇ ਇਸ ਮੇਲੇ ਨੂੰ ਲੋਕਾਂ ਨੇ ਨਿੱਠ ਕੇ ਮਾਣਿਆ। ਮੇਲੇ ਵਿੱਚ ਵਿਖਾਏ ਗਏ ਨਾਟਕ, ਕੋਰੀਓਗ੍ਰਾਫੀਆਂ ਤੇ ਤਰਕਸ਼ੀਲਾਂ ਦੇ ਟ੍ਰਿੱਕ ਅਗਾਂਹਵਧੂ ਸੋਚ ਦਾ ਸੰਦੇਸ਼ ਦੇਣ ਵਿੱਚ ਸਫਲ ਰਹੇ। ਲੋਕਾਂ ਨੇ ਮੇਲੇ ਦੀ ਭਰਵੀਂ ਸਰਾਹਨਾ ਕੀਤੀ।

## ਇਕਾਈ ਬਰਗਾੜੀ ਵਲੋਂ ਕਾਫਲੇ ਦੇ ਰੂਪ ਵਿੱਚ ਪਿੰਡ ਪਿੰਡ ਹੋਕਾ

ਕੋਟਕਪੂਰਾ - ਸ਼ਹੀਦ ਭਗਤ ਸਿੰਘ ਦੇ ਜਨ੍ਹਮ ਦਿਨ ਨੂੰ ਸਮਰਪਿਤ ਇੱਕ ਤਰਕਸ਼ੀਲ ਕਾਫਲਾ ਤਰਕਸ਼ੀਲ ਸੁਸਾਇਟੀ, ਬਰਗਾੜੀ-ਕੋਟਕਪੂਰਾ ਇਕਾਈ ਵਲੋਂ ਗਿਆ ਜਿਸਨੇ ਚਾਰ ਪਿੰਡਾਂ ਵਿਚ ਵਿਗਿਆਨਕ ਸੋਚ ਦਾ ਹੋਕਾ ਦਿੱਤਾ। ਇੱਕ ਕੈਂਟਰ, ਜੀਪ, ਕਾਰ ਅਤੇ ਸਕੂਟਰਾਂ 'ਤੇ ਅਧਾਰਿਤ ਇਸ ਕਾਫ਼ਲੇ ਦੀ ਅਗਵਾਈ ਅਵਤਾਰ ਸਿੰਘ ਗੋਂਦਾਰਾ ਅਤੇ ਦਰਸ਼ਨ ਸਾਹੋ ਨੇ ਕੀਤੀ ਅਤੇ ਬਠਿੰਡਾ ਜੋਨ ਦੇ ਪ੍ਰਧਾਨ ਭੂਰਾ ਸਿੰਘ ਮਹਿਮਾ ਸਰਜਾ ਵਿਸ਼ੇਸ਼ ਤੌਰ ਤੇ ਸ਼ਾਮਲ ਹੋਏ।

ਕਾਫ਼ਲੇ ਨੇ ਪਹਿਲਾ ਪੜਾਅ ਪਿੰਡ ਲੰਭਵਾਲੀ ਵਿਖੇ ਕੀਤਾ ਅਤੇ ਇਸ ਪਿੱਛੋਂ ਵਾਂਦਰ, ਬੰਬੀਹਾ ਅਤੇ ਛੋਟਾ ਸੇਖਾ ਵਿਖੇ ਪੜਾਅ ਕੀਤੇ ਗਏ। ਮੁੱਖ ਬੁਲਾਰੇ ਭੂਰਾ ਸਿੰਘ ਮਹਿਮਾ ਸਰਜਾ ਅਤੇ ਰੇਸ਼ਮ ਸਿੰਘ ਇਕਾਈ ਪ੍ਰਧਾਨ ਨੇ ਲੋਕਾਂ ਦੇ ਭਰਵੇਂ ਇੱਕਠ ਨੂੰ ਸੰਬੋਧਨ ਕਰਦਿਆਂ ਭਾਰਤੀ ਇਤਿਹਾਸ ਦੀਆਂ ਪ੍ਰਮਾਣਿਕ ਘਟਨਾਵਾਂ ਰਾਹੀਂ ਦੱਸਿਆ ਕਿ ਭਾਰਤੀਆਂ ਦੀ ਗੁਲਾਮੀ ਅਤੇ ਦੱਬੂ ਮਾਨਸਿਕਤਾ ਦਾ ਮੁੱਖ ਕਾਰਨ ਉਨ੍ਹਾਂ ਦਾ ਅੰਧਵਿਸ਼ਵਾਸ਼, ਧਾਰਮਿਕ ਦਬਾਅ ਅਤੇ ਸੁਰਗਾਂ ਨਰਕਾਂ ਦਾ ਡਰ ਹੀ ਬਣਿਆ ਰਿਹਾ ਹੈ। ਅਖੌਤੀ ਸਾਧਾਂ ਸਿਆਣਿਆਂ 'ਤੇ ਵਰ੍ਹਦਿਆਂ ਉਨ੍ਹਾ ਕਿਹਾ ਕਿ ਹੁਣ ਤੱਕ ਦੀਆਂ ਸਾਰੀਆਂ ਲੱਭਤਾਂ ਜਿਨ੍ਹਾਂ ਨੇ ਮਨੁੱਖ ਨੂੰ ਅਸੀਮ ਸੁੱਖ ਦਿੱਤੇ ਹਨ ਉਹ ਵਿਗਿਆਨੀਆਂ ਦੀਆਂ ਲੱਭੀਆਂ ਹੋਈਆਂ ਹਨ ਜਦ ਕਿੰ ਸਾਧ ਸੰਤ ਇਨ੍ਹਾਂ ਨੂੰ ਮਾਣਦੇ ਹੋਏ ਵੀ ਲੋਕਾਂ ਨੂੰ ਵਿਗਿਆਨ ਤੋਂ ਦੂਰ ਰੱਖਣ ਦੇ ਯਤਨ ਕਰਦੇ ਹਨ। ਆਮ ਲੋਕਾਂ ਨੂੰ ਆਰਥਿਕ ਤੇ ਮਾਨਸਿਕ ਤੌਰ 'ਤੇ ਪਛਾੜਨ ਲਈ ਉਨ੍ਹਾਂ ਨੇ ਉਕਤ ਸਾਧਾਂ ਸੰਤਾਂ, ਜੋਤਸ਼ੀਆਂ ਅਤੇ ਗਲਤ ਸਿਸਟਮ ਨੂੰ ਹੀ ਜ਼ਿੰਮੇਵਾਰ ਠਹਿਰਾਇਆ। ਮੌਕਾਪ੍ਰਸਤ ਸਿਆਸਤ ਦੀ ਗੱਲ ਉਨ੍ਹਾਂ ਪ੍ਰਭਾਵਸ਼ਾਲੀ ਢੰਗ ਨਾਲ ਉਭਾਰੀ।

ਕਾਫ਼ਲੇ ਦੀ ਇੱਕ ਹੋਰ ਖਿੱਚ ਪੰਜਵੀਂ ਜਮਾਤ ਦੇ ਵਿਦਿਆਰਥੀ ਹਰਜੀਤ ਸਿੰਘ ਬਾਜਾਖਾਨਾ ਦੁਆਰਾ ਮਾਸਟਰ ਸੁੰਦਰ ਸਿੰਘ ਦੀ ਕਵਿਤਾ 'ਕਿਰਤੀ ਦੀ ਗੱਲ' ਸੀ ਜ ਉਸਨੇ ਬੁਲੰਦ ਅਵਾਜ਼ ਵਿੱਚ ਪੇਸ਼ ਕੀਤੀ। ਰਾਜਿੰਦਰਜੀਤ ਨੇ ਜਾਦੂ ਦੇ ਨਿੱਕੇ ਨਿੱਕੇ ਟ੍ਰਿਕਾਂ ਦੁਆਰਾ ਜਾਦੂ ਦੀ ਅਸਲੀਅਤ ਤੋਂ ਪਰਦਾ ਲਾਹਿਆ। ਸ੍ਰੀ ਐੱਸ. ਬਰਜਿੰਦਰ, ਜਸਵੰਤ ਜੱਸ, ਅਵੰਤਾਰ ਅਰਸ਼, ਮਲਕੀਤ ਸਮਾਧ ਅਤੇ ਲਖਵਿੰਦਰ ਹਾਲੀ ਨੇ ਪੁਸਤਕ ਪ੍ਰਦਰਸ਼ਨੀ ਲਾਈ ਜਦ ਕਿ ਸ੍ਰੀਮਤੀ ਸੁਰਿੰਦਰ, ਰਾਜਿੰਦਰ ਕੌਰ ਬਰਗਾੜੀ, ਨਿਰਮਲਜੀਤ ਕੌਰ, ਬਲਵਿੰਦਰ ਕੌਰ, ਚੰਨਣ ਵਾਂਦਰ, ਪ੍ਰ. ਧਰਮਿੰਦਰ, ਰਾਜੇਸ਼ ਕੁਮਾਰ, ਰੂਪ ਸਿੰਘ, ਜਗਦੀਪ ਖਾਰਾ ਅਤੇ ਪ੍ਰ. ਅਮਰੀਕ ਆਦਿ ਨੇ ਸਾਰੇ ਪਿੰਡਾਂ ਵਿੱਚ ਅਗਾਊਂ ਪ੍ਰਬੰਧ ਕੀਤੇ। ਮੰਚ ਸੰਚਾਲਨ ਸੁਖਰਾਜ ਨੇ ਕੀਤਾ।

*- ਰਾਜਿੰਦਰਜੀਤ*

विशेष रिपोर्ट

# .......ਇੰਜ ਹੋਇਆ ਚਮਤਕਾਰੀ ਬੱਚੇ ਦਾ ਪਰਦਾ ਫਾਸ਼

ਜਗਦੀਸ਼ ਸਿੰਘਪੁਰਾ, ਹਰਦੇਵ ਕਾਲਾਂਵਾਲੀ

ਦੇਸ਼ ਦੇ ਕਿਸੇ ਕੋਨੇ ਵਿੱਚ ਵੀ ਚਲੇ ਜਾਓ, ਹਰ ਥਾਂ ਅੰਧਵਿਸ਼ਵਾਸਾਂ ਤੇ ਅਗਿਆਨਤਾ ਦਾ ਬੋਲਬਾਲਾ ਹੈ। ਵਹਿਮਾਂ ਭਰਮਾਂ ਵਾਲੇ ਇਸ ਸਮਾਜ ਵਿੱਚ ਲੋਕ ਲਾਈਲੱਗ ਬਿਰਤੀ ਵਾਲੇ ਹਨ। ਪੜਤਾਲ ਦੀ ਰੁਚੀ ਨਾ ਹੋਣ ਕਰਕੇ ਲੋਕਾਂ ਨੂੰ ਹਰ ਨਿੱਕੀ ਮੋਟੀ ਘਟਨਾ ਕੌਤਕ ਨਜ਼ਰ ਆਉਣ ਲੱਗਦੀ ਹੈ। ਬਿਨਾਂ ਸੋਚੇ ਸਮਝੇ ਲੋਕਾਂ ਦੀਆਂ ਭੀੜਾਂ ਉਸ ਕੌਤਕ ਨੂੰ ਵੇਖਣ ਲਈ ਤੁਰ ਪੈਂਦੀਆਂ ਹਨ। ਪਰ ਤਰਕਸ਼ੀਲ ਸੋਚ ਦੇ ਵੱਧ ਰਹੇ ਪਾਸਾਰ ਤੇ ਲੋਕ ਮਨਾਂ ਵਿੱਚ ਵਿਗਿਆਨਕ ਸੋਚ ਦੀ ਫੁੱਟੀ ਚਿੰਗਾਰੀ ਸਦਕਾ ਚਮਤਕਾਰਾਂ ਦੇ ਪਰਦੇ ਸਹਿਜੇ ਹੀ ਫਾਸ਼ ਹੋ ਜਾਂਦੇ ਹਨ। ਇੱਕ ਅਜਿਹੀ ਹੀ ਘਟਨਾ ਸਿਰਸਾ ਜ਼ਿਲੇ ਦੇ ਪਿੰਡ ਮੌਜੂਖੇੜਾ ਵਿਖੇ ਵਾਪਰੀ ਜਿੱਥੇ ਲਗਭਗ ਤਿੰਨ ਸਾਲ ਦੇ ਛੋਟੇ ਬੱਚੇ ਦੇ ਚਮਤਕਾਰਾਂ ਦੀ ਖ਼ਬਰ ਇਲਾਕੇ ਵਿੱਚ ਫੈਲ ਗਈ।

2 ਸਤੰਬਰ ਦੇ ਦੈਨਿਕ ਭਾਸਕਰ ਅਖਬਾਰ ਵਿੱਚ ਪਿੰਡ ਮੌਜੂਖੇੜਾ ਦੇ ਕਥਿਤ ਚਮਤਕਾਰੀ ਬੱਚੇ ਦੀ ਖ਼ਬਰ ਇਸ ਤਰ੍ਹਾਂ ਪੜ੍ਹਨ ਨੂੰ ਮਿਲੀ ਕਿ 3 ਸਾਲਾ ਬੱਚਾ ਲੋਕਾਂ ਦੇ ਸਾਹਮਣੇ ਕੌਤਕ ਕਰਦਾ ਹੈ। ਉਹ ਆਪਣੀ ਗੈਬੀ ਸ਼ਕਤੀ ਨਾਲ ਕਾਜੂ, ਬਦਾਮ, ਖੋਪਾ, ਮਿਸ਼ਰੀ ਪੈਦਾ ਕਰਦਾ ਹੈ। ਉਹ ਹਵਾ ਵਿਚੋਂ ਪ੍ਰਸ਼ਾਦ ਫੜ੍ਹਕੇ ਲੋਕਾਂ ਨੂੰ ਦਿੰਦਾ ਹੈ ਤੇ ਉਹਨਾਂ ਦੇ ਕਸ਼ਟ ਨਿਵਾਰਦਾ ਹੈ। ਅਖ਼ਬਾਰ ਦੀ ਖ਼ਬਰ ਅਨੁਸਾਰ ਉਸਦੇ ਵੱਲੋਂ ਦਿੱਤੇ ਪ੍ਰਸ਼ਾਦ ਨਾਲ ਲੋਕਾਂ ਦੇ 36 ਪ੍ਰਕਾਰ ਦੇ ਰੋਗ ਠੀਕ ਹੁੰਦੇ ਹਨ। ਬਾਲਕ ਦੇ ਚਮਤਕਾਰ ਵੇਖਣ ਲਈ ਤੇ ਆਪਣੇ ਕਸ਼ਟ ਮੁਕਾਉਣ ਲਈ ਦੂਰ ਦੁਰਾਡੇ ਤੋਂ ਲੋਕਾਂ ਦੇ ਵੱਡੀ ਗਿਣਤੀ ਵਿੱਚ ਉੱਥੇ ਪਹੁੰਚਣ ਦੀ ਖ਼ਬਰ ਸੀ। ਖ਼ਬਰ ਵਿੱਚ ਇਹ ਵੀ ਦਰਜ ਸੀ ਕਿ ਕਥਿਤ ਚਮਤਕਾਰੀ ਬਾਲਕ ਦੇ ਮਾਪਿਆਂ ਵੱਲੋਂ ਲੋਕਾਂ ਦੀ ਸਹੂਲਤ ਲਈ ਹਰ ਮੰਗਲਵਾਰ ਦਾ ਦਿਨ ਨਿਸਚਿਤ ਕਰ ਦਿੱਤਾ ਗਿਆ ਸੀ।

ਅਸੀਂ ਕਾਲਾਂਵਾਲੀ ਇਕਾਈ ਵੱਲੋਂ ਅੰਧਵਿਸ਼ਵਾਸੀ ਫੈਲਾਉਣ ਵਾਲੀ ਇਸ ਘਟਨਾ ਦਾ ਤੁਰੰਤ ਨੋਟਿਸ ਲੈਂਦਿਆਂ ਉਸੇ ਅਖ਼ਬਾਰ ਰਾਹੀਂ ਕਥਿਤ ਚਮਤਕਾਰੀ ਬਾਲਕ ਦੇ ਮਾਪਿਆਂ ਨੂੰ ਚੈਲਿੰਜ ਕੀਤਾ ਕਿ ਜੇਕਰ ਇਸ ਰਹੱਸਮਈ ਘਟਨਾ ਵਿੱਚ ਭੋਰਾ ਭਰ ਵੀ ਸੱਚਾਈ ਹੈ ਤਾਂ ਉਹ ਚੈਲਿੰਜ ਕਬੂਲ ਕਰਕੇ ਸੁਸਾਇਟੀ ਵੱਲੋਂ ਰੱਖਿਆ ਇੱਕ ਲੱਖ ਰੁਪਏ ਦਾ ਨਕਦ ਇਨਾਮ ਜਿੱਤਣ। ਸਾਡੀ ਚੁਣੌਤੀ ਦੀ ਖ਼ਬਰ ਪੜ੍ਹਕੇ ਪਿੰਡ ਮੌਜੂਖੇੜਾ ਦੇ ਵਿਗਿਆਨਕ ਸੋਚ ਰੱਖਣ ਵਾਲੇ ਨੌਜਵਾਨਾਂ ਨੇ ਕਿਸੇ ਤਰ੍ਹਾਂ ਸਾਡੇ ਨਾਲ ਸੰਪਰਕ ਕੀਤਾ। ਉਹਨਾਂ ਇਸ ਪਾਖੰਡ ਦਾ ਪਰਦਾ ਫਾਸ਼ ਕਰਨ ਲਈ ਸਹਿਯੋਗ ਦੀ ਮੰਗ ਕੀਤੀ।

ਲੋਕਾਂ ਨੂੰ ਇਸ ਅੰਧਵਿਸ਼ਵਾਸ਼ ਤੋਂ ਸੁਚੇਤ ਕਰਨ ਤੇ ਕਥਿਤ ਚਮਤਕਾਰਾਂ ਦੀ ਪੜਤਾਲ ਕਰਨ ਲਈ ਅਸੀਂ ਇਕਾਈ ਡੱਬਵਾਲੀ ਕਿੱਲਿਆਂਵਾਲੀ ਤੇ ਬਠਿੰਡਾ ਜ਼ੋਨ ਦੇ ਸਹਿਯੋਗ ਨਾਲ ਪਿੰਡ ਮੌਜੂਖੇੜਾ ਦੇ ਸਰਕਾਰੀ ਹਾਈ ਸਕੂਲ ਵਿੱਚ ਪਿੰਡ ਵਾਸੀਆਂ ਦੀ ਮੰਗ ਤੇ ਇੱਕ ਤਰਕਸ਼ੀਲ ਪ੍ਰੋਗਰਾਮ ਰੱਖਿਆ। ਇਸ ਪ੍ਰੋਗਰਾਮ ਵਿਚ ਸੂਬਾ ਮੀਤ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ, ਬਠਿੰਡਾ ਜ਼ੋਨ ਦੇ ਪ੍ਰਧਾਨ ਭੂਰਾ ਸਿੰਘ ਤੇ ਕੁਲਵੰਤ ਸਿੰਘ ਬਠਿੰਡਾ ਵਿਸ਼ੇਸ਼ ਰੂਪ ਵਿੱਚ ਪਹੁੰਚੇ। ਪਿੰਡ ਵਾਸੀਆਂ ਦੇ ਵੱਡੇ ਇਕੱਠ ਵਿੱਚ ਤਰਕਸ਼ੀਲ ਵਰਕਰਾਂ ਨੇ ਜਾਦੂ ਦੇ ਦਿਲਚਸਪ ਖੇਲ ਵਿਖਾਏ ਤੇ ਦੱਸਿਆ ਸਾਰੀਆਂ ਚਮਤਕਾਰੀ ਜਾਪਦੀਆਂ ਘਟਨਾਵਾਂ ਪਿੱਛੇ ਮਹਿਜ਼ ਹੱਥ ਦੀ ਸਫਾਈ ਤੇ ਧੋਖਾ ਹੀ ਹੁੰਦਾ ਹੈ। ਤਰਕਸ਼ੀਲ ਆਗੂਆਂ ਨੇ ਲੋਕਾਂ ਨੂੰ ਵਿਸਥਾਰ ਨਾਲ ਵਹਿਮਾਂ ਭਰਮਾਂ, ਅੰਧਵਿਸ਼ਵਾਸਾਂ ਦੇ ਪਿਛੋਕੜ ਬਾਰੇ ਜਾਣਕਾਰੀ ਦਿੱਤੀ ਤੇ ਵਿਗਿਆਨਕ ਸੋਚ ਅਪਨਾਉਣ ਲਈ ਪ੍ਰੇਰਿਆ। ਲੋਕਾਂ ਨੇ ਭਰਵਾਂ ਹੁੰਗਾਰਾ ਦਿੱਤਾ। ਸਟੇਜ ਤੋਂ ਹਵਾ ਵਿੱਚੋਂ ਪ੍ਰਸ਼ਾਦ ਪੈਦਾ ਕਰਨ ਦਾ ਟ੍ਰਿੱਕ ਵੀ ਵਿਖਾਇਆ ਗਿਆ। ਚਲਦੇ ਪ੍ਰੋਗਰਾਮ ਵਿੱਚ ਹੀ ਸ਼ਾਮੀਂ 4 ਵਜੇ ਪਿੰਡ ਵਾਸੀਆਂ ਦੇ ਮਜ਼ਬੂਰ ਕਰਨ ਤੇ ਚਮਤਕਾਰ ਕਰਨ ਵਾਲੇ ਬਾਲਕ ਦਾ ਮਾਮਾ ਸਟੇਜ ਤੇ ਆਇਆ। ਉਸਨੇ ਇੱਕ ਹਫ਼ਤੇ ਤੱਕ ਆਪਣੇ ਭਾਣਜੇ ਵੱਲੋਂ ਚਮਤਕਾਰ ਵਿਖਾਉਣ ਤੇ ਇਨਾਮ ਜਿੱਤਣ ਲਈ ਇੱਕ ਹਜ਼ਾਰ ਰੁਪਏ ਜ਼ਮਾਨਤ ਜਮ੍ਹਾਂ ਕਰਵਾਉਣ ਦਾ ਐਲਾਨ ਕੀਤਾ। ਤਰਕਸ਼ੀਲ ਆਗੂਆਂ ਨੇ ਵੀ ਲੋਕਾਂ ਦੇ ਭਰਵੇਂ ਇਕੱਠ ਨੂੰ ਸਟੇਜ ਤੋਂ ਸਪੱਸ਼ਟ ਕੀਤਾ ਬਾਲਕ ਵੱਲੋਂ ਚਮਤਕਾਰੀ ਸ਼ਕਤੀ ਨਾਲ ਹਵਾ ਵਿੱਚੋਂ ਪ੍ਰਸ਼ਾਦ ਪੈਦਾ ਕਰਨ ਦੀ ਘਟਨਾ ਇੱਕ ਪਾਖੰਡ ਹੈ। ਜਿਸਦਾ ਲੋਕਾਂ ਦੇ ਇੱਕਠ ਵਿੱਚ ਪਰਦਾ ਫਾਸ਼ ਕੀਤਾ ਜਾਵੇਗਾ।

**ਇੰਜ ਵਾਪਰਦਾ ਸੀ ਚਮਤਕਾਰ :** ਚਮਤਕਾਰ ਕਾਹਦਾ ਸੀ, ਲੋਕਾਂ ਨੂੰ ਮੂਰਖ ਬਣਾ ਕੇ ਲੁੱਟਣ ਦਾ ਇੱਕ ਢੰਗ ਮਾਤਰ ਸੀ। ਬੱਚੇ ਦੀ ਮਾਂ ਬੱਚੇ ਨੂੰ ਕੁੱਛੜ ਚੁੱਕ ਲੈਂਦੀ ਸੀ। ਉਸਨੇ ਬੱਚੇ ਨੂੰ ਕਪੜੇ ਨਾਲ ਚੰਗੀ ਤਰ੍ਹਾਂ ਲਕੋਇਆ ਹੁੰਦਾ ਸੀ। ਉਹ ਆਪਣੇ ਕਪੜਿਆਂ ਵਿੱਚ ਬੱਚੇ ਦਾ ਹੱਥ ਲਵਾ ਕੇ ਕਦੇ ਖੋਪਾ ਸੁੱਟ ਦਿੰਦੀ ਸੀ ਤੇ ਕਦੇ ਮਿਸ਼ਰੀ। ਉਸ ਵੱਲੋਂ ਇਹ ਪ੍ਰਚਾਰ ਕੀਤਾ ਜਾਂਦਾ ਸੀ ਕਿ ਬੱਚਾ ਕਰਾਮਾਤ ਨਾਲ ਇਹ ਪ੍ਰਸ਼ਾਦ ਹਵਾ ਵਿੱਚੋਂ ਪੈਦਾ ਕਰਦਾ ਹੈ। ਪਿੰਡ ਮੌਜੂਖੇੜਾ ਦੇ ਵਾਸੀ ਗਮਦੂਰ ਸਿੰਘ ਦਾ ਪਰਿਵਾਰ ਉਸਦੀ ਨਿਰਖ ਪਰਖ ਕਰਨ ਲਈ ਗਿਆ। ਉਹਨਾਂ ਇਹ ਸਾਰਾ ਪਖੰਡ ਵੇਖਕੇ ਇਸਦਾ ਪਰਦਾ ਫਾਸ਼ ਕਰਨ ਦੀ ਠਾਣ ਲਈ। ਲਾਈਲੱਗ ਲੋਕ ਬੱਚੇ ਦੀ ਮਾਂ ਵੱਲੋਂ ਉਹਨਾਂ ਦੀਆਂ ਅੱਖਾਂ ਸਾਹਮਣੇ ਕੀਤੀ ਜਾਂਦੀ ਚਲਾਕੀ ਨੂੰ ਕੌਤਕ ਸਮਝ ਕੇ ਵੱਡੀ ਗਿਣਤੀ ਵਿੱਚ ਉੱਥੇ ਆਉਣ ਲੱਗ ਪਏ। ਪਰਿਵਾਰ ਵੱਲੋਂ ਲੋਕਾਂ ਨੂੰ ਗੁੰਮਰਾਹ ਕਰਨ ਲਈ ਇਹ ਕੂੜ ਪ੍ਰਚਾਰ ਵੀ ਕੀਤਾ ਗਿਆ ਕਿ ਬੱਚੇ ਵੱਲੋਂ ਦਿੱਤੇ ਜਾਂਦੇ ਪ੍ਰਸ਼ਾਦ ਨਾਲ ਸਭ ਬਿਮਾਰੀਆਂ ਦਾ ਇਲਾਜ ਵੀ ਹੁੰਦਾ ਹੈ। ਇਸ ਨਾਲ ਲੋਕਾਂ ਵਿੱਚ ਉਹਨਾਂ ਦੀ ਹੋਰ ਵੀ ਸ਼ਾਖ ਬਣ ਗਈ।



**ਜਦ ਬਿੱਲੀ ਥੈਲਿਉ ਬਾਹਰ ਆਈ :** ਚਮਤਕਾਰ ਵਿਖਾਉਣ ਦਾ ਦਾਅਵਾ ਕਰਨ ਵਾਲੇ ਬੱਚੇ ਦੇ ਪਰਿਵਾਰ ਵੱਲੋਂ ਚਮਤਕਾਰ ਨੂੰ ਸੱਚਾ ਸਾਬਤ ਕਰਨ ਲਈ ਇੱਕ ਹਫ਼ਤੇ ਦੇ ਲਏ ਗਏ ਸਮੇਂ ਵਿੱਚ ਪਹਿਲੇ ਦੋ ਚਾਰ ਦਿਨ ਪਿੰਡ ਵਾਸੀਆਂ ਨੂੰ ਡਰਾਉਣ ਧਮਕਾਉਣ ਲਈ ਲਗਾਏ ਗਏ। ਚਮਤਕਾਰਾਂ ਦੇ ਮੁੱਖ ਪ੍ਰਚਾਰਕ ਬੱਚੇ ਦੇ ਮਾਮੇ ਸ਼ੀਟੂ ਰਾਮ ਨੇ ਆਖਿਆ, "ਕੌਤਕ ਦੀ ਪੜਤਾਲ ਕਰਨੀ ਬਹੁਤ ਵੱਡਾ ਪਾਪ ਹੁੰਦਾ ਹੈ। ਇਸ ਨਾਲ ਪਿੰਡ ਵਾਸੀਆਂ ਦਾ ਨੁਕਸਾਨ ਵੀ ਹੋ ਸਕਦਾ ਹੈ। ਬੱਚਾ ਗੁੱਸੇ ਵਿੱਚ ਆਕੇ ਹਵਾ ਵਿੱਚੋਂ ਪ੍ਰਸ਼ਾਦ ਦੀ ਥਾਂ ਤੇ ਸੱਪ ਅਤੇ ਹੋਰ ਖਤਰਨਾਕ ਚੀਜ਼ਾਂ ਵੀ ਪੈਦਾ ਕਰ ਸਕਦਾ ਹੈ।" ਪਰ ਉਸਦੀਆਂ ਧਮਕੀਆਂ ਦੀ ਕਿਸੇ ਨੇ ਪਰਵਾਹ ਨਾ ਕੀਤੀ। ਨਿਸਚਿਤ ਸਮੇਂ ਤੇ 11 ਸਤੰਬਰ ਨੂੰ ਪਿੰਡ ਦੀ ਸੱਥ ਵਿੱਚ ਸਰਪੰਚ ਸ. ਜਗਰਾਜ ਸਿੰਘ ਤੇ ਮੁਹਤਬਰ ਪਿੰਡ ਵਾਸੀਆਂ ਗੁਰਤੇਜ ਸਿੰਘ ਮਾਨ, ਗਮਦੂਰ ਸਿੰਘ, ਕਰਨੈਲ ਸਿੰਘ, ਲਾਭ ਸਿੰਘ, ਜਗਸੀਰ ਸਿੰਘ, ਜਸਕਰਨ ਸਿੰਘ ਤੇ ਸੂਰਜ ਦੀ ਹਾਜ਼ਰੀ ਵਿੱਚ ਲਿਖਤੀ ਮੁਆਫ਼ੀ ਮੰਗੀ।

**ਮੁਆਫ਼ੀਨਾਮਾ :**

ਮੈਂ ਫਿਡੂ ਰਾਮ ਪੁੱਤਰ ਆਸਾ ਰਾਮ ਪਿੰਡ ਮੌਜੂ ਖੇੜ ਜਿਲ੍ਹਾ ਸਰਸਾ ਦਾ ਰਹਿਣ ਵਾਲਾ ਹਾਂ, ਅੱਜ ਮਿਤੀ 1192000 ਨੂੰ ਅਸੀਂ ਤਰਕਸ਼ੀਲ ਸੁਸਾਇਟੀ ਵਾਲਿਆਂ ਨੂੰ ਚੈਲਿੰਜ ਕਰਕੇ ਆਪਣੇ ਪਿੰਡ ਬੁਲਾਇਆ ਸੀ, ਲੇਕਿਨ ਅੱਜ ਮੇਰਾ ਭਹਨੋਈ ਜਿਸ ਦਾ ਲੜਕਾ ਸ਼ਕਤੀ ਦਿਖਾਉਂਦਾ ਹੈ। ਉਸ ਮਿੱਥੇ ਪ੍ਰੋਗਰਾਮ ਦੇ ਬਾਵਜੂਦ ਵੀ ਪਿੰਡ ਛੱਡਕੇ ਚਲਾ ਗਿਆ ਤੇ, ਮੈਨੂੰ ਕੁਝ ਵੀ ਕਹਿਕੇ ਨਹੀਂ ਗਿਆ, ਮੈਂ ਪੰਚਾਅਤ ਵਿੱਚ ਇਹ ਮੰਨਦਾ ਹਾਂ ਕਿ ਮੇਰੇ ਭਾਣਜੇ ਕੋਲ ਕੋਈ ਅਜਿਹੀ ਸ਼ਕਤੀ ਨਹੀਂ ਹੈ ਅਤੇ ਇਹ ਸਬ ਪਖੰਡ ਹੈ। ਇਸਤੋਂ ਜਿਆਦਾ ਕੁਝ ਵੀ ਨਹੀਂ ਹੈ। ਇਹ ਤਾਂ ਕੇਵਲ ਪਿੰਡ ਵਾਲਿਆਂ ਨੇ ਹੀ ਬਾਬਾ ਬਣਾਇਆ ਹੋਇਆ ਹੈ। ਮੈਂ ਪਿੰਡ ਵਾਲਿਆਂ ਨੂੰ ਜੋ ਦੇਕੇ ਕਹਿੰਦਾ ਹਾਂ ਕਿ ਸਾਡੇ ਘਰ ਨਾ ਆਉਣ।

*ਫਿਡੂ ਰਾਮ*

ਸਮੁੱਚੀ ਘਟਨਾ ਦੀ ਪੜਤਾਲ ਕਰਨ ਉਪਰੰਤ ਇਹ ਤੱਥ ਉੱਭਰ ਕੇ ਸਾਹਮਣੇ ਆਇਆ ਕਿ ਸਾਰੇ ਕੌਤਕ ਪਿੱਛੇ ਬੱਚੇ ਦੀ ਮਾਂ ਤੇ ਮਾਮੇ ਦਾ ਹੱਥ ਸੀ। ਉਹ ਬੱਚੇ ਨੂੰ ਚਮਤਕਾਰੀ ਬਾਲਕ ਦਰਸਾ ਕੇ ਆਪਣੇ ਮਨੋਰਥ ਪੂਰੇ ਕਰਨੇ ਚਾਹੁੰਦੇ ਸਨ। ਪਰ ਪਿੰਡ ਵਾਸੀਆਂ ਦੇ ਸਹਿਯੋਗ ਤੇ ਤਰਕਸ਼ੀਲਾਂ ਦੀ ਕਾਰਵਾਈ ਨਾਲ ਪਾਖੰਡ ਦਾ ਪਰਦਾ ਫਾਸ਼ ਹੋ ਗਿਆ। ਮਹਾਨ ਤਰਕਸ਼ੀਲ ਵਿਦਵਾਨ ਡਾ. ਕਾਵੂਰ ਨੇ ਆਪਣੇ ਜੀਵਨ ਭਰ ਦੀ ਖੋਜ ਤੇ ਤਜਰਬੇ ਦੇ ਆਧਾਰ ਤੇ ਸੋਲਾਂ ਆਨੇ ਸੱਚ ਲਿਖਿਆ ਹੈ ਕਿ ਕਥਿਤ ਚਮਤਕਾਰਾਂ ਦਾ ਦਾਅਵਾ ਕਰਨ ਵਾਲੇ ਧੋਖੇਬਾਜ਼ ਹੁੰਦੇ ਹਨ ਤੇ ਇਸੇ ਲਈ ਉਹਨਾਂ ਵਿੱਚ ਪਰਖ ਦਾ ਸਾਹਮਣਾ ਕਰਨ ਦਾ ਹੌਸਲਾ ਨਹੀਂ ਹੁੰਦਾ। ਤਰਕਸ਼ੀਲ ਸੋਚ ਦੇ ਪਾਸਾਰ ਲਈ ਜੁਟੇ ਲੋਕਾਂ ਦੇ ਯਤਨ ਇਹ ਦਰਸਾਉਂਦੇ ਹਨ ਕਿ ਇੱਕ ਦਿਨ ਇਸ ਸਮਾਜ ਵਿੱਚੋਂ ਅੰਧਵਿਸ਼ਵਾਸ਼ਾਂ ਦਾ ਖਾਤਮਾ ਅਵੱਸ਼ ਹੋਵੇਗਾ ਤੇ ਲੋਕ ਆਪਣੇ ਉੱਦਮ ਤੇ ਲਗਨ ਨਾਲ ਆਪਣੀ ਕਿਸਮਤ ਦੇ ਮਾਲਕ ਖ਼ੁਦ ਬਣਨਗੇ।

• • • • • • • • • • • •

*(ਸਫਾ 9 ਦੀ ਬਾਕੀ)*

ਸੰਸਾਰ ਵਿਚ ਜਿਨ੍ਹਾਂ ਉਦਯੋਗ ਵਧ ਰਿਹਾ ਹੈ ਕੰਮ ਦੇ ਘੰਟੇ ਵਧਣ ਅਤੇ ਖੜਕੇ ਵਿਚ ਕੰਮ ਕਰਨ ਨਾਲ ਕਾਮਿਆਂ ਨੂੰ ਉਨੇ ਹੀ ਸ਼ਾਂਤ ਵਾਤਾਵਰਨ ਵਿਚ ਵਧੇਰੇ ਆਰਾਮ ਦੀ ਲੋੜ ਹੈ। ਪਰ ਵਧੇ ਹੋਏ ਹੇਠਲੇ (ਧਰਤੀ), ਉਤਲੇ (ਹਵਾਈ) ਟਰੈਫਿਕ ਅਤੇ ਸਨਅਤੀ ਖੜ ਖੜ ਨੇ ਉਹਨਾਂ ਨੂੰ ਪਾਗਲ ਹੋਣ ਦੇ ਨੇੜੇ ਪਹੁੰਚਾ ਦਿੱਤਾ ਹੈ। ਇਕ ਅੰਦਾਜ਼ੇ ਅਨੁਸਾਰ 28 ਮਿਲੀਅਨ ਪੂਰੇ ਜਾਂ ਅੰਸ਼ਕ ਬੋਲੇ ਅਮਰੀਕਨਾਂ ਵਿਚੋਂ ਤੀਜਾ ਸ਼ੋਰ ਹਿੱਸਾ ਪ੍ਰਦੂਸ਼ਣ ਨੂੰ ਕਸੂਰਵਾਰ ਕਹਿੰਦਾ ਹੈ।

**ਆਪਾਂ ਕੀ ਕਰੀਏ ?**

(1) ਪੱਛਮੀ ਦੇਸ਼ਾਂ ਦੀ ਰੀਸੇ ਆਪਣੇ ਵਾਹਨਾਂ ਦੇ ਹੋਰਨ ਬਿਲਾ ਨਾ ਵਜਾਈਏ। (2) ਜਿਵੇਂ ਆਪਾਂ ਅੱਖਾਂ ਦੇ ਬਚਾਅ ਲਈ ਧੁੱਪ ਵਾਲੀਆਂ ਐਨਕਾਂ ਆਪਣੇ ਨਾਲ ਰਖਦੇ ਹਾਂ ਉਸੇ ਤਰ੍ਹਾਂ ਆਪਾਂ ਆਪਣੇ ਕੰਨਾਂ ਦੇ ਬਚਾਅ ਅਤੇ ਮੁਨਾਸਬ ਰਾਖੀ ਲਈ ਕੰਨਾਂ ਵਿਚ ਲਾਉਣ ਵਾਲੇ ਪਲੱਗ ਆਪਣੇ ਨਾਲ ਰੱਖੀਏ ਅਤੇ ਲੋੜ ਪੈਣ ਤੇ ਉਹਨਾਂ ਦੀ ਜ਼ਰੂਰ ਵਰਤੋਂ ਕਰੀਏ। (3) ਆਪਣੇ ਬੱਚਿਆਂ ਨੂੰ ਸ਼ੋਰ ਪ੍ਰਦੂਸ਼ਣ ਸਬੰਧੀ ਸੁਚੇਤ ਕਰੀਏ। ਸ਼ੋਰ ਘੱਟ ਕਰਨ ਵਾਲੀਆਂ ਸੰਸਥਾਵਾਂ ਵੱਲੋਂ ਛਪਦਾ ਸਾਹਿਤ ਪਹਿਲਾਂ ਆਪ ਪੜੀਏ ਅਤੇ ਫਿਰ ਇਹਨਾਂ ਨੂੰ ਪੜ੍ਹਾਕੇ ਇਸ ਉੱਤੇ ਅਮਲ ਕਰਨ ਲਈ ਪ੍ਰੇਰੀਏ। (4) ਜਦੋਂ ਕੋਈ ਵਾਹਨ, ਬਿਜਲੀ ਗੈਸ ਨਾਲ ਚੱਲਣ ਵਾਲੇ ਔਜ਼ਾਰ ਖਰੀਦਣੇ ਪੈਣ ਤਾਂ ਯਤਨ ਕਰਕੇ ਉਹ ਘੱਟ ਰੌਲਾ ਪਾਉਣ ਵਾਲੇ ਹੀ ਖਰੀਦੀਏ। (5) ਆਪਣੇ ਹਮ ਖਿਆਲ ਅਤੇ ਜ਼ੁੰਮੇਵਾਰ ਸੂਝਵਾਨ ਮਿੱਤਰਾਂ ਦੀ ਸ਼ੋਰ ਪ੍ਰਦੂਸ਼ਣ ਰੋਕੂ ਕਲੱਬ ਬਣਾਈਏ। ਜਿਸ ਰਾਹੀਂ ਇਸ ਸਬੰਧੀ ਛਪਦਾ ਸਾਹਿਤ ਵੰਡ ਕੇ ਜਨਤਾ ਦਾ ਧਿਆਨ ਇਸ ਜ਼ਰੂਰੀ ਸਮੱਸਿਆ ਵੱਲ ਦਿਵਾਈਏ। ਅਧਿਕ ਅਤੇ ਬੇਲੋੜੇ ਰੌਲੇ ਰੱਪੇ ਨਾਲ ਜਿਸ ਬੇਕਸੂਰੀ ਵਸੋਂ ਨੂੰ ਅਸਹਿ ਤਕਲੀਫ ਹੋ ਰਹੀ ਹੈ, ਉਹਨਾਂ ਦਾ ਇਹ ਦੁੱਖ ਦੂਰ ਕਰਨ ਲਈ ਆਪਣੀ ਮਿਊਂਸਪੈਲਿਟੀ/ਪੰਚਾਇਤ ਜਾਂ ਪੁਲਿਸ ਤੇ ਜ਼ੋਰ ਪਾਈਏ। ਸਿਆਣੀਆਂ ਪੰਚਾਇਤਾਂ ਨੇ ਧਾਰਮਿਕ ਅਸਥਾਨਾਂ ਦੇ ਸ਼ਾਮ ਸਵੇਰੇ, ਜਗਰਾਤੇ/ਅਖੰਡਪਾਠਾਂ ਦੇ ਲਾਊਡ ਸਪੀਕਰ ਬੰਦ ਕਰਵਾ ਦਿਤੇ ਹਨ। (6) ਮੇਲਿਆਂ ਅਤੇ ਹੋਰ ਜਨਤਕ ਇੱਕਠਾਂ ਵਿਚ ਸ਼ੋਰ ਪ੍ਰਦੂਸ਼ਣ ਦੀਆਂ ਹਾਨੀਆਂ ਦੱਸ ਕੇ ਲੋਕਾਂ ਨੂੰ ਇਸ ਪ੍ਰਤੀ ਸੁਚੇਤ ਕਰੀਏ। (7) ਹਰ ਘਰ ਵਿਚ ਭਾਵੇਂ ਕੁੱਤਾ ਨਾ ਹੋਵੇ ਪਰ ਹਰ ਕੁੱਤੇ ਦਾ ਘਰ ਜ਼ਰੂਰ ਹੋਵੇ ਤੇ ਸਖਤੀ ਨਾਲ ਅਮਲ ਕਰੀਏ। ਜੇਕਰ ਆਪਣਾ ਕੁੱਤਾ ਰਾਤ ਸਮੇਂ ਬਹੁਤ ਭੌਂਕਦਾ ਹੋ ਤਾਂ ਉਸ ਨੂੰ ਛਿਕਲੀ ਜਾਂ ਬਘਿਆੜੀ ਪਾ ਕੇ ਰੱਖੀਏ। (8) ਮੁਕਦੀ ਗੱਲ ਆਪਣਾ ਫਰਜ਼ ਪਛਾਣਦਿਆਂ ਵਾਤਾਵਰਨ ਨੂੰ ਸ਼ਾਂਤ ਰੱਖਣ ਲਈ ਬਣਦਾ ਯੋਗਦਾਨ ਪਾਈਏ। ਆਪਣੇ ਗੁਆਂਢੀ ਨੂੰ ਹਮਸਾਇਆ ਮਾਂ ਪਿਉ ਜਾਇਆ ਸਮਝਦਿਆਂ ਰਾਤ ਸਮੇਂ ਕੋਈ ਅਜਿਹਾ ਖੜਕੇ ਵਾਲਾ ਕੰਮ ਨਾ ਕਰੀਏ। ਜਿਸ ਨਾਲ ਗੁਆਂਢੀ ਦੀ ਨੀਂਦ ਉਚਾਟ ਹੁੰਦੀ ਹੋਵੇ। ਜਿਵੇਂ ਜੇਕਰ ਹਰ ਕੋਈ ਆਪਣੇ ਘਰ ਦਾ ਆਲਾ ਦੁਆਲਾ ਸਾਫ ਰਖੇਗਾ ਤਾਂ ਸਾਰਾ ਸ਼ਹਿਰ ਆਪ ਸਾਫ ਹੋ ਜਾਵੇਗਾ।

• • •

# ਮਹਾਰਾਜਾ ਰਣਜੀਤ ਸਿੰਘ ਦੇ ਆਖਰੀ ਸਾਲ

*ਹਿੰਮਤ ਸਿੰਘ ਸੋਢੀ*

ਹਰ ਕਬੀਲੇ ਜਾਂ ਧਰਮ ਦੇ ਲੋਕ ਆਪੋ-ਆਪਣੇ ਰਾਜਿਆਂ-ਮਹਾਰਾਜਿਆਂ ਪ੍ਰਤੀ ਉਲਾਰ ਹੁੰਦੇ ਹਨ। ਹਿੰਦੂਆਂ ਲਈ ਮੁਸਲਮਾਨ ਰਾਜੇ ਜਾਲਮ ਅਤੇ ਮੁਸਲਮਾਨਾਂ ਲਈ ਹਿੰਦੂ ਰਾਜੇ ਨਿਕੰਮੇ ਹਨ। ਸਿੱਖ ਆਵਦੇ ਇਕਲੌਤੇ ਰਾਜੇ ਰਣਜੀਤ ਸਿੰਘ ਨੂੰ ਆਕਰਸ਼ਕ ਮਨੁੱਖ ਅਤੇ ਸ਼ਾਸਕ ਮੰਨਦੇ ਹਨ। ਧਰਮ ਦੇ ਪੂਰਵ ਗ੍ਰਹਿ ਦੀ ਐਨਕ ਨਾਲ ਦੇਖਿਆਂ ਨਜ਼ਰ ਕਿਵੇਂ ਧੁੰਦਲਾ ਜਾਂਦੀ ਹੈ ਇਸ ਦੀ ਵਧੀਆ ਮਿਸਾਲ ਹਥਲਾ ਲੇਖ ਹੈ ਜਿਸ ਵਿਚ ਮਹਾਰਾਜਾ ਰਣਜੀਤ ਸਿੰਘ ਨਾ ਸਿੱਖ ਮਰਿਆਦਾ ਤੇ ਪੂਰਾ ਉਤਰਦਾ ਦਿਖਾਈ ਦਿੰਦਾ ਹੈ ਅਤੇ ਨਾ ਤਰਕਸ਼ੀਲਤਾ ਤੇ। ਉਹ ਆਮ ਬੰਦੇ ਵਾਂਗ ਵਹਿਮੀ ਅਤੇ ਅੰਧਵਿਸ਼ਵਾਸ਼ੀ ਸੀ।

*-ਅਦਾਰਾ*

ਇਕ ਬਹਾਦਰ ਯੋਧਾ ਅਤੇ ਬਚਪਨ ਤੋਂ ਹੀ ਇਕ ਜਵਾਂ ਮਰਦ ਯੁਵਕ ਹੋਣ ਸਦਕਾ ਮਹਾਰਾਜਾ ਰਣਜੀਤ ਸਿੰਘ ਨੇ ਕੇਵਲ ਬਾਰਾਂ ਸਾਲ ਦੀ ਉਮਰ ਤੋਂ ਆਪਣੀ ਮਿਸਲ ਸ਼ੁਕਰਚਕੀਆ ਦੀ ਅਗਵਾਈ ਸੰਭਾਲਦੇ ਹੋਏ ਗਵਾਂਢੀ ਮਿਸਲਦਾਰਾਂ, ਅਫਗਾਨਾਂ ਤੇ ਨਵਾਬਾਂ ਨਾਲ ਟਕਰਾਉ ਕਰਨ ਤੇ ਉਨ੍ਹਾਂ ਨੂੰ ਪਛਾੜਦੇ ਹੋਏ ਕੁਝ ਸਾਲਾਂ ਵਿਚ ਹੀ ਲੇਹ-ਲਦਾਖ ਤੋਂ ਸ਼ਿਕਾਰਪੁਰ (ਸਿੰਧ) ਅਤੇ ਖੈਬਰ ਦੇ ਦੱਰ ਤੋਂ ਲੈ ਕੇ ਸਤਲੁਜ ਤਕ ਇਕ ਵਿਸ਼ਾਲ ਪੰਜਾਬੀ ਰਾਜ ਦੀ ਸਥਾਪਨਾ ਕੀਤੀ। ਉਸ ਨੇ ਕੋਈ ਬਹੁਤੀ ਲੰਮੀ ਉਮਰ ਨਹੀਂ ਭੋਗੀ ਅਤੇ ਸਿਰਫ 59 ਸਾਲ ਦੀ ਉਮਰ ਵਿਚ ਚਲਾਣਾ ਕਰ ਗਿਆ। ਪਰ ਆਖਰੀ ਦਿਨਾਂ ਤਕ ਵੀ ਉਹ ਸਦਾ ਭੱਜ-ਦੌੜ (ਕੈਂਪ ਜੀਵਨ) ਦਾ ਸ਼ੌਕੀਨ ਰਿਹਾ। ਆਪਣੇ ਦਰਬਾਰੀਆਂ, ਅਹਿਲਕਾਰਾਂ ਤੇ ਫੌਜੀਆਂ ਨਾਲ ਸਵੇਰ ਦੇ ਸਮੇਂ ਉਸ ਦਾ ਦਰਬਾਰ ਕਿਤੇ ਲਗਦਾ ਸੀ ਤੇ ਸ਼ਾਮ ਵੇਲੇ ਕਿਸੇ ਹੋਰ ਥਾਂ। ਇਹ ਪ੍ਰਕਿਰਿਆ ਉਸ ਦੇ ਜੀਵਨ ਦਾ ਇਕ ਅੰਗ ਬਣ ਚੁੱਕੀ ਸੀ। ਸਵੇਰੇ ਚਾਰ ਵਜੇ ਉੱਠਣਾ, ਗੁਰੂ ਗ੍ਰੰਥ ਸਾਹਿਬ ਦਾ ਪਾਠ ਸੁਣਨਾ, ਦੋਵੇਂ ਵੇਲੇ ਦਰਬਾਰ ਲਗਾਉਣਾ, ਆਏ ਗਏ ਏਲਚੀਆਂ ਤੇ ਮੁਸਾਹਿਬਾਂ ਨੂੰ ਮਿਲਣਾ, ਫੌਜੀ ਪਰੇਡ ਦੇਖਣੀ, ਨਵੇਂ ਫੌਜੀ ਭਰਤੀ ਕਰਨੇ ਆਦਿ। ਪਰ ਉਸ ਦੀਆਂ ਦੋ ਵੱਡੀਆਂ ਕਮਜ਼ੋਰੀਆਂ ਵੀ ਸਨ ਸ਼ਰਾਬ ਅਤੇ ਅਫੀਮ ਦਾ ਭਰਪੂਰ ਸੇਵਨ ਜਿਸ ਨੇ ਉਸ ਦੀ ਸਿਹਤ ਤਬਾਹ ਕੀਤੀ, ਸਰੀਰ ਨੂੰ ਖੋਰ ਕੇ ਰੱਖ ਦਿੱਤਾ। ਆਪਣੀ ਮੌਤ (27 ਜੂਨ 1839) ਤੋਂ ਪੰਜ ਸਾਲ ਪਹਿਲਾਂ ਹੀ ਉਸ ਨੂੰ ਲਕਵੇ ਦਾ ਪਹਿਲਾ ਹਮਲਾ ਹੋਇਆ ਅਤੇ ਫੇਰ ਪੰਜ ਸਾਲ ਉਹ ਆਪਣੇ ਹਠ ਨਾਲ ਹੀ ਸਰੀਰ ਨੂੰ ਧੂਹੀ ਫਿਰਦਾ ਅਤੇ ਹਕੂਮਤ ਚਲਾਉਂਦਾ ਰਿਹਾ।

ਹੋਇਆ ਇਉਂ ਕਿ 1834 ਦੀਆਂ ਗਰਮੀਆਂ ਵਿੱਚ ਇਕ ਦਿਨ ਉਸ ਨੇ ਲਾਹੌਰ ਤੋਂ ਪੇਸ਼ਾਵਰ ਵੱਲ ਕੂਚ ਕਰਦੇ ਹੋਏ, ਰਸਤੇ ਵਿਚ ਗੁਜਰਾਂਵਾਲੇ ਪੜਾਉ ਕੀਤਾ। ਦੁਪਹਿਰ ਦੇ ਖਾਣੇ ਦੇ ਬਾਅਦ ਆਪਣਾ ਮਨ ਭਾਉਂਦਾ ਫਲ (ਹਦਵਾਣਾ) ਖਾਧਾ ਤੇ ਉਸ ਦਿਨ ਉਸ ਨੂੰ ਅਧਰੰਗ ਦਾ ਪਹਿਲਾ ਹਮਲਾ ਹੋਇਆ। ਇਤਿਹਾਸ ਦੇ ਪ੍ਰਕਾਂਡ ਖੋਜੀਆਂ ਦਾ ਕਥਨ ਹੈ ਕਿ ਸਰੀਰਕ ਤੌਰ ਤੇ ਲਕਵਾ ਤਾਂ ਉਸ ਨੂੰ ਦੇਰ ਨਾਲ ਹੋਇਆ ਪਰ ਮਾਨਸਿਕ ਤੌਰ ਤੇ ਉਹ ਇਕ ਰਾਜਨੀਤਕ ਲਕਵੇ ਦਾ ਸ਼ਿਕਾਰ ਬਹੁਤ ਪਹਿਲਾਂ ਹੀ ਹੋ ਚੁੱਕਾ ਸੀ ਉਸ ਨੂੰ ਬੜੇ ਅਰਸੇ ਤੋਂ ਇਹ ਚਿੰਤਾ ਖਾ ਰਹੀ ਸੀ ਕਿ ਉਸ ਦੀ ਮੌਤ ਦੇ ਬਾਅਦ ਉਸ ਦੇ ਵਾਰਿਸ ਉਸ ਰਾਜ ਨੂੰ ਅੰਗਰੇਜ਼ਾਂ ਤੋਂ ਸੁਰੱਖਿਅਤ ਨਹੀਂ ਰੱਖ ਸਕਣਗੇ ਜਿਸ ਨੂੰ ਏਨੀ ਘਾਲਣਾ ਤੇ ਕੁਰਬਾਨੀਆਂ ਨਾਲ ਕਾਇਮ ਕੀਤਾ ਗਿਆ ਸੀ। ਉਸ ਦਾ ਸਭ ਤੋਂ ਵੱਡਾ ਸ਼ਹਿਜ਼ਾਦਾ ਖੜਕ ਸਿੰਘ ਜਿਸ ਨੂੰ ਉਸ ਨੇ ਆਪਣਾ ਜਾਨਸ਼ੀਨ ਬਣਾਇਆ ਸੀ, ਕਮਜ਼ੋਰ ਦਿਲ ਹੋਣ ਕਰ ਕੇ ਸ਼ਾਸਨ ਚਲਾਉਣ ਦੇ ਯੋਗ ਨਹੀਂ ਸੀ। ਉਹ ਵੀ ਅਫੀਮ ਦਾ ਵੱਡਾ ਅਮਲੀ ਸੀ।

1808 ਵਿਚ ਮਹਾਰਾਜਾ ਨੇ ਅੰਗਰੇਜ਼ਾਂ ਨਾਲ 'ਅੰਮ੍ਰਿਤਸਰ ਅਹਿਦਨਾਮਾ' ਕਰ ਲਿਆ ਸੀ ਜਿਸ ਅਨੁਸਾਰ ਮਹਾਰਾਜਾ ਨੇ ਸਤਲੁਜ ਤੋਂ ਪਾਰ ਦੇ ਪੰਜਾਬੀ ਇਲਾਕੇ ਵਿਚ ਕੋਈ ਦਖਲ ਨਾ ਦੇਣਾ ਸਵੀਕਾਰ ਕੀਤਾ ਸੀ। ਇਸ ਤੋਂ ਪਹਿਲਾਂ ਹੀ ਮਹਾਰਾਜੇ ਦੇ ਪਾਸ ਪੈਰ ਖਾਹ, ਸਿੱਖ ਰਾਜ ਦੇ ਉਸਰੱਈਏ ਤੇ ਮੰਨੇ ਪ੍ਰਮੰਨੇ ਸਿੱਖ ਆਗੂ ਜਿਵੇਂ ਅਕਾਲੀ ਫੂਲਾ ਸਿੰਘ ਅਤੇ ਬਾਬਾ ਸਾਹਿਬ ਸਿੰਘ ਬੇਦੀ ਮਹਾਰਾਜੇ ਨੂੰ ਖ਼ਬਰਦਾਰ ਕਰਦੇ ਰਹੇ ਸਨ ਕਿ ਉਹ ਅੰਗਰੇਜ਼ ਲਾਟ ਮੈਟਕਾਫ ਨਾਲ ਅਜਿਹਾ ਜੋੜ-ਤੋੜ ਨਾ ਕਰੇ, ਸਗੋਂ ਸਤਲੁਜ ਤੋਂ ਪਾਰ ਦੇ ਪੰਜਾਬੀ ਇਲਾਕੇ ਨੂੰ ਵੀ ਵਿਸ਼ਾਲ ਪੰਜਾਬੀ ਰਾਜ ਵਿਚ ਸ਼ਾਮਲ ਕਰਨ ਦੀ ਵਿਉਂਤ ਬਣਾਏ. ਪਰ ਮਹਾਰਾਜਾ ਅੰਗਰੇਜ਼ੀ ਤਾਕਤ ਦੇ ਭੈ ਕਾਰਨ ਇਸ ਪਾਸੇ ਕੰਨ ਨਹੀਂ ਸੀ ਧਰਦਾ, ਸਗੋਂ ਪੱਛਮ ਵੱਲ ਅਫਗਾਨ ਇਲਾਕੇ ਨੂੰ ਹਥਿਆਉਣ ਲਈ ਰੁਚਿਤ ਸੀ। ਇਸ ਗੱਲ ਤੋਂ ਖਫਾ ਹੋ ਕੇ ਇਕ ਵਾਰ ਤਾਂ ਅਕਾਲੀ ਫੂਲਾ ਸਿੰਘ ਮਹਾਰਾਜੇ ਨਾਲ ਰੁੱਸ ਕੇ ਬਾਬਾ ਸਾਹਿਬ ਸਿੰਘ ਬੇਦੀ ਪਾਸ ਊਨੇ ਆ ਗਿਆ ਸੀ ਪਰੰਤੂ ਬਾਬੇ ਬੇਦੀ ਨੇ ਉਸ ਨੂੰ ਸਮਝਾ ਬੁਝਾ ਕੇ ਮੁੜ ਉਸ ਦਾ ਰਣਜੀਤ ਸਿੰਘ ਨਾਲ ਰਾਜ਼ੀਨਾਵਾਂ ਕਰਵਾ ਦਿੱਤਾ ਤਾਂ ਜੋ ਸਿੱਖ ਰਾਜ ਦੇ ਜਰਨੈਲ ਆਪਸੀ ਫੁੱਟ ਦਾ ਸ਼ਿਕਾਰ ਨਾ ਹੋ ਜਾਣ। ਅਕਾਲੀ ਫੂਲਾ ਸਿੰਘ, ਸਾਹਿਬ ਸਿੰਘ ਬੇਦੀ, ਹਰੀ ਸਿੰਘ ਨਲਵਾ ਉਸ ਸਮੇਂ ਪ੍ਰਮੁੱਖ ਸਿੱਖ ਹਸਤੀਆਂ ਸਨ। ਇਹ ਤਿੰਨੇ ਹੀ ਮਹਾਰਾਜੇ ਦੀ ਅੰਗਰੇਜ਼ ਨਿਵਾਜ਼ ਨੀਤੀ ਨਾਲ ਸਹਿਮਤ ਨਹੀਂ ਸਨ।

ਅੰਮ੍ਰਿਤਸਰ ਦੇ ਅਹਿਦਨਾਮੇ ਦੇ ਤੀਹ ਸਾਲ ਬਾਅਦ ਵੀ ਗੱਲ ਉਹੀ ਹੋਈ ਜਿਸ ਦਾ ਸਿੱਖ ਸਿਆਣਿਆਂ ਨੂੰ ਖਤਰਾ ਸੀ। ਇਸ ਦੌਰਾਨ ਮਹਾਰਾਜਾ ਅਫਗਾਨਾਂ ਨਾਲ ਲੜਦਾ ਘੁਲਦਾ ਹੀ ਸ਼ਕਤੀ ਦਾ ਨਾਸ਼ ਕਰਦਾ ਰਿਹਾ। ਦੂਜੇ ਪਾਸੇ ਅੰਗਰੇਜ਼ਾਂ ਈਸਟ ਇੰਡੀਆ ਕੰਪਨੀ ਨੇ ਸਤਲੁਜ ਤੋਂ ਉਰਾਰ ਦੇ ਪੰਜਾਬੀ ਇਲਾਕੇ ਵਿਚ ਆਪਣਾ ਪ੍ਰਭਾਵ ਵਧਾ ਲਿਆ ਤੇ 1838 ਵਿਚ ਲਾਰਡ ਆਕਲੈਂਡ ਨੇ ਕਾਬਲ ਉਤੇ ਚੜ੍ਹਾਈ ਕਰਨ ਲਈ ਮਹਾਰਾਜੇ ਦੇ ਇਲਾਕੇ ਨੂੰ ਆਵਦੇ ਲਾਂਘੇ ਦੇ ਤੌਰ ਤੇ ਵਰਤਣ ਦੀ ਰਿਆਇਤ ਅਤੇ ਸਹਾਇਤਾ ਲੈਣ ਦੀ ਖੁੱਲ ਵੀ ਹਾਸਲ ਕਰ ਲਈ। ਬਿਮਾਰੀ ਨਾਲ ਖੋਖਲੇ ਹੋ ਚੁੱਕੇ ਮਹਾਰਾਜੇ ਨੂੰ ਰੋਜ ਹੀ ਕਈ ਦਿਨਾਂ ਤਕ ਲਾਰਡ ਆਕਲੈਂਡ ਦੇ ਨਾਲ ਨਾਲ ਉਸ ਦੀਆਂ ਫੌਜਾਂ ਦੇ ਰਾਸ਼ਨ ਪਾਣੀ, ਪੜਾਉ, ਠਹਿਰਾਉ, ਸ਼ਾਦੀ, ਆਉ ਭਗਤ ਵਾਲੀ ਦੇਖ ਰੇਖ ਤੇ ਪ੍ਰਾਹੁਣਾਚਾਰੀ ਦੀ ਨਿੱਤ ਚਿਰਿਆ ਅਤੇ ਜ਼ਿੰਮੇਵਾਰੀ ਨਿਭਾਉਣੀ ਪਈ। ਮਾਨਸਿਕ ਅਤੇ ਸਰੀਰਕ ਤੌਰ 'ਤੇ ਮਹਾਰਾਜਾ ਇਨ੍ਹਾਂ ਕਮਜ਼ੋਰ ਹੋ ਚੁੱਕਾ ਸੀ ਕਿ ਉਹ ਆਕਲੈਂਡ ਨੂੰ ਸਾਫ ਨਾਂਹ ਹੀ ਨਹੀਂ ਕਰ ਸਕਿਆ ਕਿ ਉਹ ਆਪਣੇ ਪੱਛਮੀ ਗਵਾਂਢੀ ਦੇ ਘਰ ਵਿਦੇਸ਼ੀ ਫੌਜ ਨੂੰ ਪਹੁੰਚਾਉਣ ਲਈ ਉਹ ਆਪਣੇ ਖੁਦ ਮੁਖਤਿਆਰ ਰਾਜ ਦੀ ਧਰਤੀ ਵਰਤਨ ਦੀ ਆਗਿਆ ਨਹੀਂ ਦੇਵੇਗਾ। ਉਂਜ ਆਵਦੇ ਇਕੋ ਇਕ 'ਸਿੱਖ' ਮਹਾਰਾਜੇ ਦੀ ਸੂਰਬੀਰਤਾ ਅਤੇ ਉਸ ਦੇ ਰਾਜ ਦੀਆ ਵਡਿਆਈਆਂ ਦੀਆਂ ਸਿਫਤਾਂ ਅਸੀਂ ਜਿੰਨੀਆਂ ਮਰਜ਼ੀ ਕਰਦੇ ਰਹੀਏ, ਪਰ ਹਕੀਕਤ ਇਹੀ ਹੈ (ਵਧੇਰੇ ਵੇਰਵੇ ਲਈ ਦੇਖੋ 'ਸਿੱਖ ਰੀਵਿਊ' (ਮਾਸਿਕ) ਕਲਕੱਤਾ, ਅਗਸਤ-ਸਤੰਬਰ 1980 ਵਿਚ ਪ੍ਰਕਾਸ਼ਿਤ ਇਤਿਹਾਸਕਾਰ ਐਮ.ਐਲ. ਆਹਲੂਵਾਲੀਆ ਦਾ ਲੇਖ, ਪੰਨੇ 132-133)।

ਸੋ ਸਰੀਰਕ ਲਕਵਾ ਅਤੇ ਰਾਜਨੀਤਕ ਲਕਵਾ ਮਹਾਰਾਜੇ ਲਈ ਜਾਨ ਲੇਵਾ ਸਿੱਧ ਹੋਇਆ। ਉਹ ਹੋਰ ਛੇ ਮਹੀਨੇ ਨਹੀਂ ਕੱਢ ਸਕਿਆ, ਜਦ 31 ਦਸੰਬਰ 1838 ਨੂੰ ਉਸ ਨੇ ਲਾਰਡ ਆਕਲੈਂਡ ਨੂੰ ਕਾਬਲ ਵੱਲ ਚਾਲੇ ਪਾਉਣ ਲਈ ਅੰਤਿਮ ਵਿਦਾਇਗੀ ਦਿੱਤੀ ਅਤੇ ਉਸ ਨਾਲ ਨਵੇਂ ਸਾਲ ਦੀ ਪੂਰਵ ਸੰਧਿਆ ਮਨਾਈ। ਇਸ ਦੇ ਪੰਜ ਦਿਨ ਬਾਅਦ ਹੀ ਅਧਰੰਗ ਦਾ ਇਕ ਹੋਰ ਹਮਲਾ ਹੋਇਆ। ਫੇਰ ਤਾਂ ਉਸ ਲਈ ਬੋਲਣਾ ਵੀ ਮੁਸ਼ਕਲ ਹੋ ਗਿਆ। ਹੁਣ ਉਸ ਨੇ ਦਵਾਈਆਂ ਲੈਣੀਆਂ ਛੱਡ ਦਿੱਤੀਆਂ ਅਤੇ ਆਖਰੀ ਛੇ ਮਹੀਨੇ ਯੱਗ, ਮੰਤਰ-ਜਾਪ, ਪਾਠ ਕਰਾਉਣ ਦੇ ਨਮਿਤ ਹੀ ਲਾਏ। ਰਾਜ ਵਿਚ ਸਭ ਆਸ਼ਰਮਾਂ, ਧਰਮ-ਸਥਾਨਾਂ, ਗਊਸ਼ਾਲਾਵਾਂ ਨੂੰ ਦਾਨ ਵਿਚ ਹਾਥੀ, ਘੋੜੇ ਊਠ, ਗਊਆਂ, ਮੱਝਾਂ, ਨਕਦ ਰਕਮਾਂ, ਵੰਡੀਆਂ ਗਈਆਂ। ਸਹਿਜ਼ਾਦਾ ਸ਼ੇਰ ਸਿੰਘ ਨੂੰ ਕਾਂਗੜੇ ਦੇ ਜਵਾਲਾਮੁਖੀ ਮੰਦਰ ਵਿਚ ਯੱਗ ਤੇ ਜਾਪ ਲਈ ਭੇਜਿਆ ਗਿਆ। ਬਿਮਾਰੀ ਦੀ ਹਾਲਤ ਵਿਚ ਹੀ ਮਹਾਰਾਜੇ ਨੇ ਗੁਰੂ ਰਾਮ ਰਾਏ ਦੇ ਧਰਮ ਸਥਾਨ, ਮੀਆਂ ਮੀਰ ਸਾਹਿਬ, ਦਾਤਾ ਗੰਜ ਬਖ਼ਸ਼ (ਲਾਹੌਰ), ਅਤੇ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਯਾਤਰਾ ਕੀਤੀ। ਪੀਰਾਂ ਫਕੀਰਾਂ ਨੂੰ ਮੂੰਹ ਮੰਗੀਆਂ ਮੁਰਾਦਾਂ ਦਿੱਤੀਆਂ ਗਈਆਂ। ਯਾਤਰਾ ਦੇ ਦੌਰਾਨ ਹੀ ਇਕ ਪਿੰਡ (ਸਿਉਰੀਆਂ) ਵਿੱਚ ਉਸ ਦੀ ਇਕ ਨਾਂਗੇ ਸਾਧੂ ਨਾਲ ਭੇਟ ਹੋਈ ਜਿਸ ਨੇ ਮਹਾਰਾਜੇ ਨੂੰ ਠੀਕ ਕਰਨ ਦਾ ਲਾਰਾ ਲਾਕੇ ਉਸ ਨੂੰ ਘੋੜੀ 'ਨੀਲੀ' ਉਤੇ ਕੁਝ ਪਲਾਂ ਲਈ ਬੈਠਾ ਦਿੱਤਾ ਜਿਸ ਨਾਲ ਮਹਾਰਾਜੇ ਨੂੰ ਇਹ ਭਾਸਣ ਲੱਗਾ ਕਿ ਹੁਣ ਉਹ ਫਕੀਰ ਦੀ ਅਸੀਸ ਨਾਲ ਠੀਕ ਹੋ ਜਾਏਗਾ। ਉਹ ਉਸ ਫਕੀਰ ਉਤੇ ਇਤਨਾ ਦਿਆਲੂ ਹੋ ਗਿਆ ਕਿ ਆਪਣੀ ਮਸ਼ਹੂਰ 'ਨੀਲੀ' ਘੋੜੀ ਅਤੇ ਹੋਰ ਬਹੁਤ ਸਾਰੀ ਭੇਟਾ ਉਸ ਫਕੀਰ ਨੂੰ ਦਾਨ ਵਿਚ ਦੇ ਦਿਤੀ। ਨਾਲ ਹੀ ਤੋਪਖਾਨੇ ਨੂੰ ਇਕ ਦਮ ਹੁਕਮ ਸਾਦਰ ਕਰ ਦਿੱਤੇ ਗਏ ਕਿ ਇਸ ਖੁਸ਼ੀ ਵਿੱਚ ਤੋਪ ਦੇ ਗੋਲੇ ਚਲਾ ਕੇ ਇਸ ਖੁਸ਼ਖਬਰੀ ਦੀ ਸਲਾਮੀ ਉਤਾਰੀ ਜਾਵੇ, ਪਰ ਇਸ ਤਰ੍ਹਾਂ ਦੀਆਂ ਖੁਸ਼ਫਹਿਮੀਆਂ ਕਿਸੇ ਡੁੱਬਦੇ ਹੋਏ ਲਈ ਤੀਲੇ ਦਾ ਸਹਾਰਾ ਮਾਤਰ ਹੀ ਸਨ। ਮਹਾਰਾਜੇ ਦੀ ਹਾਲਤ ਖਰਾਬ ਹੁੰਦੀ ਗਈ।

ਮੌਤ ਤੋਂ ਛੇ ਦਿਨ ਪਹਿਲਾਂ 21 ਜੂਨ ਵਾਲੇ ਦਿਨ ਮਹਾਰਾਜੇ ਨੇ ਆਪਣਾ ਅੰਤ ਆਉਂਦਾ ਦੇਖ ਕੇ ਦਰਬਾਰੀਆਂ, ਵਜ਼ੀਰਾਂ, ਫੌਜੀ ਅਫਸਰਾਂ ਦੀ ਹਾਜ਼ਰੀ ਵਿਚ ਲਾਹੌਰ ਦੇ ਰੋਸ਼ਨਾਈ ਦਰਵਾਜੇ ਵਿਖੇ ਆਪਣੇ ਵੱਡੇ ਪੁੱਤਰ ਸ਼ਹਿਜਾਦਾ ਖੜਕ ਸਿੰਘ ਨੂੰ ਰਾਜ ਗੱਦੀ ਦੇ ਕੇ ਡੋਗਰੇ ਰਾਜਾ ਧਿਆਨ ਸਿੰਘ ਨੂੰ ਉਸ ਦਾ ਪ੍ਰਧਾਨ ਮੰਤਰੀ ਥਾਪ ਕੇ ਰਾਜ ਦੀ ਸਭ ਤੋਂ ਉੱਚੀ ਉਪਾਧੀ 'ਨਾਇਬ-ਏ-ਸਲਤਨਤ-ਏ-ਅਜ਼ਮਤ' ਨਾਲ ਉਸ ਨੂੰ ਨਿਵਾਜ਼ਿਆ ਅਤੇ ਐਲਾਨ ਕੀਤਾ ਕਿ ਅੱਜ ਤੋਂ ਮੇਰੇ ਵੱਲੋਂ ਵੀ ਸਾਰੇ ਫੈਸਲੇ ਤੇ ਹੁਕਮ ਰਾਜਾ ਧਿਆਨ ਸਿੰਘ ਸਾਦਰ ਕਰੇਗਾ। ਰਾਜ ਵਿਚ ਸੁਰੱਖਿਆ ਦਾ ਪ੍ਰਬੰਧ ਵਧਾ ਦਿੱਤਾ ਗਿਆ। ਮਹਾਰਾਜੇ ਨੇ ਆਪਣੇ ਸਰੀਰ ਤੋਂ ਸਾਰੇ ਸ਼ਸਤਰ, ਹੀਰੇ ਜਵਾਹਰਾਤ ਉਤਾਰ ਕੇ ਦਾਨ ਵਿਚ ਦੇ ਦਿੱਤੇ ਅਤੇ ਦਿਨਾਂ ਵਿਚ ਹੀ ਦੋ ਕਰੋੜ ਰੁਪਏ ਦੀ ਰਕਮ ਵੱਖ ਵੱਖ ਬਖਸ਼ਿਸ਼ਾਂ ਤੇ ਦਾਨਾਂ ਦੀ ਸ਼ਕਲ ਵਿਚ ਵੰਡੀ ਗਈ ਜੋ ਅੱਜ ਦੇ ਹਿਸਾਬ ਨਾਲ ਚਾਰ ਅਰਬ ਰੁਪਏ ਤੋਂ ਵੀ ਵੱਧ ਬਣਦੀ ਹੈ। ਮਹਾਰਾਜਾ ਆਪਣਾ ਕੋਹੇਨੂਰ ਹੀਰਾ ਵੀ ਜਗਨ ਨਾਥ ਪੁਰੀ ਦੇ ਮੰਦਰ ਵਿਖੇ ਦਾਨ ਵਿਚ ਦੇ ਦੇਣਾ ਚਾਹੁੰਦਾ ਸੀ ਅਤੇ ਇਸ ਲਈ ਉਸ ਨੇ ਰਾਜਾ ਧਿਆਨ ਸਿੰਘ ਨੂੰ ਕਹਿ ਵੀ ਦਿੱਤਾ ਸੀ। ਪਰ ਆਖਰ ਧਿਆਨ ਸਿੰਘ, ਖੜਕ ਸਿੰਘ ਅਤੇ ਤੋਸ਼ਾ ਖਾਨੇ ਦੇ ਪ੍ਰਬੰਧਕ ਮਿਸਰ ਬੇਲੀ ਰਾਮ ਨੇ ਅਜਿਹਾ ਨਹੀਂ ਹੋਣ ਦਿੱਤਾ, ਇਹ ਦੱਸ ਕੇ ਕਿ ਕੋਹੇਨੂਰ ਮਹਾਰਾਜੇ ਦੀ ਨਹੀ ਸਗੋਂ ਰਾਜ ਦੀ ਮਲਕੀਅਤ ਹੈ। ਮਹਾਰਾਜੇ ਦੀ ਆਖਰੀ ਇੱਛਾ ਪੂਰੀ ਨਾ ਹੁੰਦੀ ਵੇਖ ਕੇ ਇਕ ਦਮ ਦਰਬਾਰੀਆਂ ਨੇ ਦੋ ਲੱਖ ਰੁਪਏ ਦੇ ਹੀਰੇ ਅਤੇ ਪੰਜ ਲੱਖ ਦੀ ਨਕਦੀ ਲਿਆ ਕੇ ਮਹਾਰਾਜੇ ਅੱਗੇ ਢੇਰੀ ਕਰ ਦਿੱਤੀ ਜਿਸਨੂੰ ਮਹਾਰਾਜੇ ਦਾ ਹੱਥ ਛੁਹਾ ਕੇ ਦਾਨ ਕਰ ਦਿੱਤਾ ਗਿਆ। ਸੋਨੇ ਅਤੇ ਚਾਂਦੀ ਨਾਲ ਮੜ੍ਹੀ ਹੋਈ ਅਰਥੀ ਤਿਆਰ ਕਰਨ ਦਾ ਹੁਕਮ [illegible] ਦਿੱਤਾ ਗਿਆ। ਇਸ ਦੇ ਬਾਅਦ ਮਹਾਰਾਜਾ ਬੇਹੋਸ਼ ਹੋ ਗਿਆ ਤੇ ਇਸ ਹਾਲਤ ਵਿਚ 27 ਜੂਨ 1839 ਦੀ ਦੁਪਹਿਰ ਦੇ ਬਾਅਦ ਚਲਾਣਾ ਕਰ ਗਿਆ ਪਰ ਸਸਕਾਰ ਦੀ ਕਾਰਵਾਈ ਅਗਲੇ ਦਿਨ 28 ਜੂਨ ਨੂੰ ਕੀਤੀ ਗਈ।

ਮਹਾਰਾਜੇ ਦੀ ਚਿਤਾ ਉਤੇ ਉਸ ਦੀਆਂ ਨੌਂ ਰਾਣੀਆ ਵਿਚੋਂ ਚਾਰ ਸਤੀ ਹੋ ਕੇ ਮਰੀਆਂ ਅਤੇ ਉਨ੍ਹਾਂ ਦੇ ਨਾਲ ਹੀ ਸੱਤ ਕਸ਼ਮੀਰੀ ਲੜਕੀਆਂ ਵੀ, ਜੋ ਮਹਾਰਾਜੇ ਦੇ ਹਰਮ ਵਿੱਚੋਂ ਸਨ. ਮਹਾਰਾਜੇ ਦੇ ਇਸ ਹਰਮ ਵਿਚ ਕੁਲ 46 ਔਰਤਾਂ ਸਨ ਜਿਨ੍ਹਾਂ ਵਿਚੋਂ ਨੌਂ ਇਸਤਰੀਆਂ ਨਾਲ ਉਸ ਨੇ ਬਕਾਇਦਾ ਵਿਆਹ ਕਰਵਾਇਆ ਸੀ ਅਤੇ ਨੌਂ ਹੋਰ ਜੰਗਾਂ ਵਿਚ ਹਾਰੇ ਹੋਏ ਸਰਦਾਰਾਂ ਦੀਆਂ ਬੇਵਾਵਾਂ ਸਨ।

ਮਹਾਰਾਜੇ ਦੀ ਚਿਤਾ ਵਿੱਚ ਸਭ ਤੋਂ ਪਹਿਲਾਂ ਛਾਲ ਮਾਰਨ ਵਾਲੀ ਮਹਾਰਾਣੀ ਗੁੱਡਾਂ ਸੀ ਜਿਹੜੀ ਕਾਂਗੜੇ ਦੇ ਰਾਜਾ

ਸੰਸਾਰ ਚੰਦ ਕਟੋਚ ਦੀ ਲੜਕੀ ਸੀ। ਉਂਜ ਮਹਾਰਾਣੀ ਮਹਿਤਾਬ ਕੌਰ ਅਤੇ ਕੌਰ ਤੋਂ ਬਾਅਦ ਉਸ ਦਾ ਤੀਜਾ ਸਥਾਨ ਸੀ ਤੇ ਜਿਸ ਦਾ ਅਸਲੀ ਨਾਂ ਰਾਣੀ ਕਟੋਚਣ ਮਹਿਤਾਬ ਦੇਵੀ ਸੀ। ਉਹ ਆਮ ਲੋਕਾਂ 'ਚ 'ਗੁੱਡਾਂ' ਕਰਕੇ ਪ੍ਰਸਿੱਧ ਸੀ। ਗੁੱਡਾਂ ਦੀ ਭੈਣ ਰਾਣੀ ਰਾਜ ਬੰਸੋ ਵੀ ਮਹਾਰਾਜੇ ਦੀ ਰਾਣੀ ਸੀ ਜੋ ਪਹਾੜੀ ਕਲਾ ਅਤੇ ਰਾਗ ਵਿਚ ਨਿਪੁੰਨ ਸੀ। ਲਾਹੌਰ ਦੇ ਨਿੱਤ ਨਵੇਂ ਫੈਸ਼ਨ ਬੰਸੋ ਦੀ ਹੀ ਕਾਢ ਹੁੰਦੇ ਸਨ। ਪਰ ਬੰਸੋ ਨੇ ਇਸ ਗੱਲੋਂ ਜ਼ਹਿਰ ਖਾ ਕੇ ਖੁਦਕੁਸ਼ੀ ਕਰ ਲਈ ਸੀ ਕਿਉਂਕਿ ਮਹਾਰਾਜਾ ਮੋਹਰਾਂ (ਮੋਰਾਂ) ਨੂੰ ਉਸ ਤੋਂ ਵਧੇਰੇ ਸੁੰਦਰ ਸਮਝਣ ਲਗ ਪਿਆ ਸੀ। ਇਹ ਮੋਹਰਾਂ ਉਹੀ ਨਾਚੀ ਸੀ ਜਿਸ ਨਾਲ ਵਿਆਹ ਕਰਾਉਣ ਬਦਲੇ ਮਹਾਰਾਜੇ ਨੂੰ ਅਕਾਲ ਤਖਤ ਵਿਖੇ ਤਲਬ ਕੀਤਾ ਗਿਆ ਸੀ। ਮੋਹਰਾਂ ਦੀ ਮੌਤ ਦੇ ਬਾਅਦ ਇੱਕ ਹੋਰ ਨਾਚੀ ਗੁੱਲ ਬੇਗਮ ਨੂੰ ਮਹਾਰਾਜੇ ਨੇ ਆਪਣੇ ਹਰਮ ਵਿਚ ਸ਼ਾਮਲ ਕੀਤਾ ਸੀ। ਬੇਗਮ ਨੇ ਲਾਹੌਰ ਵਿਚ ਇਕ ਮਸੀਤ ਵੀ ਬਣਵਾਈ ਸੀ ਜੋ ਅਜੇ ਵੀ ਕਾਇਮ ਹੈ। ਮਹਾਰਾਜਾ ਵੱਲੋਂ ਆਪਣੀਆਂ ਰਾਣੀਆਂ ਨੂੰ ਆਪਣੇ ਆਪਣੇ ਧਾਰਮਿਕ ਵਿਸ਼ਵਾਸ਼ ਰੱਖਣ ਦੀ ਪੂਰੀ ਖੁੱਲ ਸੀ।

ਮਹਾਰਾਜੇ ਦੀ ਸਭ ਤੋਂ ਛੋਟੀ ਰਾਣੀ ਜਿੰਦਾਂ ਸੀ ਜੋ ਸਿਰਫ ਸਤਾਰਾਂ ਸਾਲ ਦੀ ਸੀ ਜਦ ਪੰਜਾਹ ਤੋਂ ਉਪਰ ਚਲ ਰਿਹਾ ਮਹਾਰਾਜਾ ਉਸ ਦੀ ਸੁੰਦਰਤਾ ਉਤੇ ਫਿਦਾ ਹੋ ਗਿਆ ਜਦ ਜਿੰਦਾਂ ਜੋ ਗੁਜਰਾਂਵਾਲਾ ਦੇ ਸ੍ਰੀ ਮੰਨਾ ਸਿੰਘ ਔਲਖ ਦੀ ਲੜਕੀ ਸੀ ਮਹਾਰਾਜੇ ਦੇ ਦਰਬਾਰ ਵਿਚ ਕਿਸੇ ਗਵਾਹੀ ਦੇ ਸਿਲਸਿਲੇ ਵਿਚ ਆਈ ਸੀ। ਮਹਾਰਾਜਾ ਬੜਾ ਰੰਗੀਨ ਮਿਜ਼ਾਜ, ਚੁਸਤ, ਮਖੌਲੀਆ, ਦਲੇਰ, ਹਾਜਰ-ਜਵਾਬ, ਦਿਆਲੂ ਅਤੇ ਹੋਰ ਕਈ ਸਿਫਤਾਂ ਦਾ ਮਾਲਕ ਸੀ। ਸਿੱਖਾਂ ਦਾ ਇਕਲੌਤਾ, ਸੁਤੰਤਰ, ਬਹਾਦੁਰ ਤੇ ਪ੍ਰਸਿੱਧ ਮਹਾਰਾਜਾ ਹੋਣ ਕਾਰਨ ਹੀ ਸਿੱਖ ਜਗਤ ਉਸ ਦੀਆਂ ਕਈ ਪਰਤੱਖ ਸਿੱਖੀ-ਵਿਰੋਧੀ ਮਨੌਤਾਂ ਤੇ ਕਮਜ਼ੋਰੀਆਂ ਨੂੰ ਵੀ ਨਜ਼ਰ ਅੰਦਾਜ ਕਰਦਾ ਚਲਿਆ ਜਾ ਰਿਹਾ ਹੈ।

*ਸ਼ਖਸੀਅਤ ਉਸਾਰੀ*

# ਸੰਕਲਪ

*ਪਲੈਟੋਨੋਵ*

'ਸੰਕਲਪ ਸਿਰਫ ਪਲ ਭਰ ਦਾ ਮਾਲਕ ਕੋਈ ਗੈਰਸਖ਼ਸ਼ੀ ਕਰਤਾ ਨਹੀਂ, ਇਹ ਇਖਲਾਕੀ ਸੂਝ ਅਤੇ ਮਨ ਦਾ ਕਾਰਜਸ਼ੀਲ ਪੱਖ ਹੈ।' ਸੈਚੇਨੋਵ ਦਾ ਖਿਆਲ ਹੈ।

ਸੰਕਲਪ ਦਰਅਸਲ ਇੱਛਾ ਸ਼ਕਤੀ ਹੀ ਹੈ। ਸੰਕਲਪਾਤਮਿਕ ਪ੍ਰਕਿਰਿਆ ਦੀ ਪਛਾਣ ਉਨ੍ਹਾਂ ਵਿਸ਼ੇਸ਼ ਕੋਸ਼ਿਸ਼ਾਂ ਦੁਆਰਾ ਕੀਤੀ ਜਾਂਦੀ ਹੈ, ਜਿਹੜੀਆਂ ਕਿਸੇ ਚੇਤੰਨ ਨਿਸ਼ਾਨੇ ਦੀ ਪ੍ਰਾਪਤੀ ਦੇ ਰਾਹ ਵਿਚਲੇ ਰੋੜਿਆਂ ਨੂੰ ਦੂਰ ਕਰਨ ਲਈ ਸਥਿਤ ਹੁੰਦੀਆਂ ਹਨ।

ਮਨੁੱਖ ਦੀ ਸਮੁੱਚੀ ਸਰਗਰਮੀ ਅ.ਾਪਮੁਹਾਰੀ ਹੀ ਹੈ। ਇਹੀ ਮਨੁੱਖੀ ਸਰਗਰਮੀ ਨੂੰ ਪਸ਼ੂ ਦੇ ਵਿਵਹਾਰ ਤੋਂ ਵੱਖ ਕਰਦੀ ਹੈ। ਦੂਰ-ਰਸ ਮਨੋਰਥ, ਉਨ੍ਹਾਂ ਦੀ ਸਮਾਜਕ ਅਹਿਮੀਅਤ, ਦ੍ਰਿੜਤਾ ਅਤੇ ਲਗਾਤਾਰਤਾ ਅਜਿਹੀਆਂ ਚੀਜਾਂ ਹਨ ਜੋ ਸੰਕਲਪ ਦੇ ਉਚੇਰੇ ਗੁਣਾਂ ਨੂੰ ਨਿਰਧਾਰਿਤ ਕਰਦੀਆਂ ਹਨ। ਇਹ ਕਿਹਾ ਜਾਂਦਾ ਹੈ ਕਿ ਤਕੜੀ ਇੱਛਾ ਸ਼ਕਤੀ ਵਾਲੇ ਬੰਦੇ ਜਿੰਦਗੀ ਦੇ ਸਾਗਰ ਨੂੰ ਪਾਰ ਕਰ ਜਾਂਦੇ ਹਨ, ਜਦੋਂ ਕਿ ਮਾੜੇ ਇਸ ਵਿੱਚ ਕੇਵਲ ਨਹਾਉਂਦੇ ਹਨ।

ਸਾਦਾ ਸਾਦਾ ਸੰਕਲਪਾਤਮਕ ਅਮਲ ਦਰਅਸਲ ਦ੍ਰਿੜ ਨਿਸ਼ਚੇ ਵਾਲੀ ਸਰਗਰਮੀ ਹੁੰਦੀ ਹੈ, ਜੋ ਬੁਨਿਆਦੀ ਨਿਸ਼ਾਨੇ ਨੂੰ ਪ੍ਰਾਪਤ ਕਰਦੀ ਹੈ। ਇਸ ਨੂੰ ਨਿਮਨਲਿਖਤ ਨਕਸ਼ੇ ਰਾਹੀਂ ਸੌਖਿਆਂ ਸਮਝਿਆ ਜਾ ਸਕਦਾ ਹੈ :

ਵਿਰੋਧੀਆਂ ਵਿੱਚ ਸੰਘਰਸ਼ ਦਰਅਸਲ ਮਨੁੱਖ ਦੇ 'ਕੁਝ ਨਾ ਕਰਨ ਦੀ ਇੱਛਾ' ਅਤੇ 'ਕਰਨ ਦੀ ਇੱਛਾ' ਵਿਚਲਾ ਵਿਰੋਧ ਹੀ ਹੁੰਦਾ ਹੈ। ਤਜ਼ਰਬੇ ਵਲੋਂ ਬੰਦਾ ਸਿਰਹਾਣੇ ਉਪਰ ਛਾਲ ਮਾਰਕੇ ਡਿੱਗਣ ਦਾ ਤਜ਼ਰਬਾ ਦੁਹਰਾ ਸਕਦਾ ਹੈ। ਇਸ ਨਾਲ ਆਰਜ਼ੀ ਤੌਰ ਤੇ ਇਕ ਜਜ਼ਬਾ ਪੈਦਾ ਕੀਤਾ ਜਾ ਸਕਦਾ ਹੈ। ਕਈ ਬੰਦੇ ਕਿੰਨਾ ਚਿਰ ਇਉਂ ਕਰਨ ਦਾ ਫੈਸਲਾ ਨਹੀਂ ਕਰ ਸਕਦੇ, ਜੋ ਉਨ੍ਹਾਂ ਦਾ ਦੁਬਿਧਾ ਸੂਚਕ ਹੈ। ਇਹ ਵੀ ਇਕ ਤਰ੍ਹਾਂ 'ਮੈਂ ਛਾਲ ਨਹੀਂ ਮਾਰਨੀ ਚਾਹੁੰਦਾ' ਤੇ 'ਮੈਨੂੰ ਛਾਲ ਮਾਰਨੀ ਚਾਹੀਦੀ ਹੈ' ਵਿਚਲੇ ਪ੍ਰੇਰਕਾਂ ਦਾ ਵਿਰੋਧ ਹੈ।

ਦੁਬਿਧਾ ਸਿਰਫ ਡਰ ਦੇ ਅਹਿਸਾਸ ਨੂੰ ਕਾਬੂ ਕਰਨ ਦੇ ਅਮਲ ਵਿੱਚ ਹੀ ਨਹੀਂ ਵੇਖੀ ਜਾਂਦੀ ਸਗੋਂ ਇਹ ਵੱਖ ਵੱਖ ਕਿਸਮ ਦੀਆਂ ਵਿਰੋਧੀ ਇਛਾਵਾਂ ਦੀ ਪ੍ਰਾਪਤੀ ਦੀ ਲਾਲਸਾ ਵਿਚ ਵੀ ਵੇਖੀ ਜਾਂਦੀ ਹੈ।

'ਮੇਰੀ ਕਾਮਨਾ ਹੈ' ਦੇ ਅਹਿਸਾਸ ਹੇਠ ਬੰਦਾ ਕਈ ਵਾਰ ਚਮਤਕਾਰ ਕਰ ਦਿੰਦਾ ਹੈ। ਪਰ ਉਹੀ ਬੰਦਾ 'ਮੈਨੂੰ ਕਰਨਾ ਚਾਹੀਦਾ ਹੈ' ਦੇ ਅਹਿਸਾਸ ਅਧੀਨ ਉਂਗਲ ਵੀ ਨਹੀਂ ਹਿਲਾ ਸਕੇਗਾ। 'ਮੈਨੂੰ ਕਰਨਾ ਚਾਹੀਦਾ ਹੈ' ਦਾ ਅਹਿਸਾਸ ਕਮਜ਼ੋਰ ਇੱਛਾ ਸ਼ਕਤੀ ਦੀ ਨਿਸ਼ਾਨੀ ਹੈ। ਜੋ ਬਾਹਰਮੁਖੀ ਤੌਰ ਤੇ ਅਣਉਚਿੱਤ ਇੱਛਾ ਹੀ ਕਹੀ ਜਾ ਸਕਦੀ ਹੈ।

**ਬਰੀਦਾਨ ਦਾ ਗਧਾ :** ਬਰੀਦਾਨ ਕੋਲ ਇਕ ਗਧਾ ਸੀ। ਬਾਹਰ ਜਾਣ ਲੱਗਿਆਂ ਉਸਨੇ ਖੁਰਲੀ ਦੇ ਸੱਜੇ ਅਤੇ ਖੱਬੇ ਪਾਸੇ ਘਾਹ ਰੱਖ ਦਿੱਤਾ। ਕਿਉਂਕਿ ਦੋਨੋਂ ਪਾਸੀਂ ਘਾਹ ਇਕੋ ਜਿਹਾ ਸੀ ਇਸ ਨਹੀ ਗਧਾ ਫੈਸਲਾ ਨਾ ਕਰ ਸਕਿਆ ਕਿ ਉਹ ਪਹਿਲਾਂ ਕਿਹੜੇ ਪਾਸੇ ਵਾਲਾ ਘਾਹ ਖਾਵੇ ਅਤੇ ਇਸ ਦੁਬਿਧਾ ਵਿੱਚ ਉਹ ਭੁੱਖਾ ਮਰ ਗਿਆ। ਇਹ ਮਨਘੜਤ ਕਹਾਣੀ ਚੌਧਵੀਂ ਸਦੀ ਦੇ ਫਰਾਂਸਿਸੀ ਦਾਰਸ਼ਨਿਕ ਬਰੀਦਾਨ ਨਾਲ ਜੋੜੀ ਗਈ ਹੈ। ਬੇਸ਼ੱਕ ਇਹ ਇਸ ਤੋਂ ਪਹਿਲਾਂ ਅਰਸਤੂ ਅਤੇ ਦਾਂਤੇ ਦੇ ਵੇਲੇ ਵੀ ਪ੍ਰਚਲਤ ਸੀ। ਪ੍ਰਸਿੱਧ ਜਰਮਨ ਫਿਲਾਸਫਰ ਲਿਬਨੀਜ਼ (1646-1716) ਨੇ ਦਲੀਲ ਦਿੱਤੀ ਕਿ ਕੀ ਬਰੀਦਾਨ ਦੇ ਗਧੇ ਕੋਲ ਆਜ਼ਾਦ ਇੱਛਾ ਸ਼ਕਤੀ ਨਹੀਂ ਸੀ।



*ਸਿਹਤ ਵਿਗਿਆਨ*

# ਰਜੋਨਵਿਰਤੀ (ਮੀਨੋਪਾਜ) ਤੇ ਪੌਸ਼ਟਿਕ ਖੁਰਾਕ ਦਾ ਆਪਸੀ ਰਿਸ਼ਤਾ?

*ਡਾ. ਅਜੀਤਪਾਲ ਸਿੰਘ ਐਮ.ਡੀ*

ਤਬਦੀਲੀ ਕੁਦਰਤ ਦੀ ਫ਼ਿਤਰਤ ਹੈ। ਔਰਤਾਂ ਦੀ ਜ਼ਿੰਦਗੀ ਵਿੱਚ ਵੀ ਪਰਿਵਰਤਨ ਕੁਦਰਤ ਦੇ ਇਸ ਨਿਯਮ ਦਾ ਹਿੱਸਾ ਹੈ। ਔਰਤਾਂ ਦੇ ਜੀਵਨ ਵਿੱਚ ਜਵਾਨੀ ਤੋਂ ਬਾਅਦ ਆਉਣ ਵਾਲੀ ਰਜੋਨਵਿਰਤੀ ਔਰਤ ਦੇ ਜੀਵਨ ਦਾ ਫੈਸਲਾਕੁੰਨ ਮੋੜ ਹੁੰਦੀ ਹੈ। ਆਮ ਤੌਰ ਤੇ 45 ਤੋਂ 50 ਸਾਲ ਦੀ ਉਮਰ ਵਿੱਚ ਸ਼ੁਰੂ ਹੋਣ ਵਾਲੀ ਰਜੋਨਵਿਰਤੀ ਤੋਂ ਬਾਅਦ ਡਿੰਬਗਰੰਥੀਆਂ ਕੰਮ ਕਰਨਾ ਬੰਦ ਕਰ ਦਿੰਦੀਆਂ ਹਨ। ਜਿਸ ਨਾਲ ਪ੍ਰੋਜੇਸਰੋਨ ਤੇ ਈਸਟਰੋਜਨ ਨਾਮਕ ਹਾਰਮੋਨ ਦਾ ਬਣਨਾ ਬੰਦ ਹੋ ਜਾਂਦਾ ਹੈ। ਇਹ ਦੋਨੋਂ ਹਾਰਮੋਨ ਔਰਤ ਨੂੰ ਕਈ ਰੋਗਾਂ ਤੇ ਸਰੀਰਕ ਵਿਗਾੜਾਂ ਤੋਂ ਬਚਾਉਂਦੇ ਹਨ। ਈਸਟਰੋਜਨ ਹਾਰਮੋਨ ਦਾ ਬਣਨਾ ਬੰਦ ਹੋ ਜਾਣ ਨੇ ਹੱਡੀਆਂ ਦੀ ਘਣਤਾ ਵਿੱਚ ਕਮੀ ਆਉਣ ਲੱਗਦੀ ਹੈ ਤੇ ਹੱਡੀਆਂ ਖੁਰਨ ਲੱਗਦੀਆਂ ਹਨ। ਜਿਸ ਨਾਲ ਓਸਟੀਓ ਬਨਾਵਟ ਵਿੱਚ ਵੀ ਕੋਈ ਫ਼ਰਕ ਨਹੀਂ ਆਉਂਦਾ ਪਰ ਹੱਡੀਆਂ ਦੀ ਘਟਣਾ ਵਿੱਚ ਕਮੀ ਆਵੁਣ ਲੱਗਦੀ ਹੈ। ਹੱਡੀਆਂ ਦੇ ਦਿਨ ਬ ਦਿਨ ਭੁਰਭਰੀ ਹੋਣ ਦੇ ਕਾਰਨ ਉਹ ਥੋੜਾ ਜਿੰਨਾ ਵੀ ਜੋਰ ਲਾਉਣ ਨਾਲ ਟੁੱਟ ਜਾਂਦੀਆਂ ਹਨ। ਇਸ ਉਮਰ ਵਿੱਚ ਔਰਤਾਂ ਵਿਚ ਅਨੀਮੀਆ ਦੀ ਸਮੱਸਿਆ ਆਮ ਤੌਰ ਤੇ ਹੋ ਜਾਂਦੀ ਹੈ। ਆਮ ਤੌਰ ਤੇ ਔਰਤਾਂ ਆਪਣੇ ਪਤੀ ਤੇ ਬੱਚਿਆਂ ਨੂੰ ਤਾਂ ਪੌਸ਼ਟਿਕ ਅਹਾਰ ਦਿੰਦੀਆਂ ਹਨ ਪਰ ਖੁਦ ਬਚਿਆ ਖੁਚਿਆ ਐਸਾ ਵੈਸਾ ਭੋਜਨ ਖਾਂਦੀਆ ਹਨ। ਇਸੇ ਕਾਰਨ ਉਨ੍ਹਾ ਵਿੱਚ ਅਨੀਮੀਆ ਦਾ ਖਤਰਾ ਵਧ ਜਾਂਦਾ ਹੈ। ਉਮਰ ਵਧਣ ਦੇ ਨਾਲ ਨਾਲ ਪਾਚਨ ਪ੍ਰਣਾਲੀ ਦੀ ਨਾਲੀਆ ਵਿੱਚ ਸਥਿਲ ਹੋ ਜਾਂਦੀਆ ਹਨ। ਇਸ ਨਾਲ ਕਬਜੀ, ਗੈਸ ਐਸਡਿਟੀ ਆਦਿ ਦੀ ਸਮੱਸਿਆ ਪੈਦਾ ਹੋਣ ਲੱਗਦੀ ਹੈ। ਇਸ ਉਮਰ ਵਿੱਚ ਕਸਰਤ ਨਾ ਕਰਨ ਨਾਲ, ਵਜਨ ਘਟਣ ਦੇ ਕਾਰਨ ਵੀ ਕਈ ਸਮੱਸਿਆਵਾ ਪੈਦਾ ਹੁੰਦੀਆ ਹਨ। ਖਾਸ ਤੌਰ 'ਤੇ ਔਰਤਾ ਰਜੋਨਵਿਰਤੀ (ਮਾਹਵਾਰੀ ਬੰਦ ਹੋਣ ਦੀ ਸਥਿਤੀ) ਤੋਂ ਬਾਅਦ ਪੈਦਾ ਹੋਈਆਂ ਸਮੱਸਿਆਵਾਂ ਕਾਰਨ ਚਿੜਚਿੜੀਆਂ ਹੋ ਜਾਂਦੀਆਂ ਹਨ। ਭਾਵੇਂ ਇੰਨਾਂ ਸਾਰੀਆ ਸਮੱਸਿਆਵਾਂ ਤੇ ਦਵਾਈਆਂ ਦੀ ਮੱਦਦ ਨਾਲਕਾਬੂ ਪਾਇਆ ਜਾ ਸਕਦਾ ਹੈ, ਪਰ ਜੇ ਔਰਤਾ ਇਸ ਉਮਰ ਵਿੱਚ ਆਪਣੇ ਖਾਣ ਪੀਣ ਤੇ ਖਾਸ਼ ਧਿਆਨ ਦੇਣ ਤਾਂ ਉਹ ਇੰਨਾਂ ਬਿਮਾਰੀਆਂ ਤੋਂ ਕਾਫੀ ਹੱਦ ਤੱਕ ਬਚ ਸਕਦੀਆਂ ਹਨ। ਪਰ ਉਨ੍ਹਾਂ ਨੂੰ ਮੀਨੋਪਾਜ਼/ਰਜੋਨਵਿਰਤੀ ਤੋਂ ਪਿੱਛੋਂ ਹੀ ਨਹੀਂ ਬਲਕਿ ਇਸਦੀ ਹਾਲਤ ਤੋਂ ਬਹੁਤ ਪਹਿਲੇ ਤੋਂ ਹੀ ਆਪਣੇ ਅਹਾਰ ਵੱਲ ਧਿਆਨ ਦੇਣਾ ਜਰੂਰੀ ਹੈ। ਸਾਡੇ ਸਰੀਰ ਦੀਆਂ ਹੱਡੀਆ ਇੱਕ ਬੈਂਕ ਵਾਂਗ ਕੰਮ ਕਰਦੀਆਂ ਹਨ। ਜੇ ਅਸੀ ਜਵਾਨੀ ਵਿੱਚ ਹੀ ਆਪਣੇ ਭੋਜਨ ਰਾਹੀ ਲੋੜੀਂਦੀ ਮਾਤਰਾ ਵਿੱਚ ਕੈਲਸ਼ੀਅਮ ਲਈਏ ਤਾ ਸਰੀਰ ਵਿੱਚ ਕੈਲਸ਼ੀਅਮ ਦਾ ਲੋੜੀਂਦਾ ਭੰਡਾਰ ਹੋ ਜਾਵੇਗਾ ਤੇ ਉਮਰ ਵਧਣ ਤੇ ਸਾਡੇ ਸਰੀਰ ਵਿੱਚ ਕੈਲਸ਼ੀਅਮ ਦੀ ਕਮੀ ਘੱਟ ਹੋਵੇਗੀ ਤੇ ਹੱਡੀਆਂ ਭੁਰਭੁਰੀਆਂ ਤੇ ਕਮਜ਼ੋਰ ਹੋਣ ਤੋਂ ਬਚ ਜਾਣਗੀਆਂ। ਇਸ ਲਈ ਜਰੂਰੀ ਹੈ ਕਿ ਅਸੀਂ ਜਵਾਨੀ ਤੋਂ ਹੀ ਕੈਲਸ਼ੀਅਮ ਤੇ ਆਇਰਨ ਨਾਲ ਭਰਪੂਰ ਅਹਾਰ ਲਈਏ। ਦੁੱਧ ਅਤੇ ਦੁੱਧ ਤੋਂ ਬਣੇ ਪਦਾਰਥ, ਆਂਡੇ, ਹਰੀਆਂ ਪੱਤੇਦਾਰ ਸਬਜੀਆਂ, ਖੰਜੂਰਾਂ, ਖੁੰਭਾਂ, ਅੰਜੀਰ, ਅੰਕੁਰਿਤ ਦਾਲ, ਮਟਰ ਤੇ ਸ਼ਕਰਕੰਦ ਵਿੱਚ ਕੈਲਸ਼ੀਅਮ ਤੇ ਲੋਹ ਤੱਤ ਲੋੜੀਂਦੀ ਮਾਤਰਾ ਵਿੱਚ ਮੌਜੂਦ ਹੁੰਦੇ ਹਨ।

ਸਰੀਰ ਵਿੱਚ ਕੈਲਸ਼ੀਅਮ ਅਹਾਰ ਨੂੰ ਪਚਾਉਣ ਲਈ ਸੰਤਰਾ, ਔਲਾ ਤੇ ਨਿੰਬੂ ਜਰੂਰੀ ਮਾਤਰਾ ਵਿੱਚ ਲੈਣਾ ਜਰੂਰੀ ਹੈ। ਮਾਸਪੇਸ਼ੀਆਂ ਤੇ ਹੋਰ ਜਰੂਰੀ ਹਿੱਸਿਆ ਦੇ ਨਿਰਮਾਣ ਵਿੱਚ ਮੱਦਦ ਕਰਨ ਲਈ ਪ੍ਰੋਟੀਨ ਯੁਕਤ ਅਹਾਰ ਵੀ ਲੈਣਾ ਜਰੂਰੀ ਹੈ। ਦੁੱਧ, ਆਂਡਾ, ਪਨੀਰ, ਦਾਲ, ਅਨਾਜ ਤੇ ਸੁੱਕੇ ਮੇਵਿਆ ਵਿੱਚ ਪ੍ਰੋਟੀਨ ਭਰਪੂਰ ਮਾਤਰਾ ਵਿੱਚ ਹੁੰਦਾ ਹੈ। ਜਦ ਕਿ ਕਬਜ ਦੂਰ ਕਰਨ ਦੇ ਲਈ ਵਧੇਰੇ ਰੇਸ਼ੇਦਾਰ ਭੋਜਨ, ਜਿਵੇਂ ਤਾਜੇ ਫ਼ਲਾਂ ਅਤੇ ਸਬਜੀਆ ਦੀ ਵਰਤੋਂ ਕਰਨੀ ਚਾਹੀਦੀ ਹੈ। ਇਸਤੋਂ ਇਲਾਵਾ ਕਾਫ਼ੀ ਮਾਤਰਾ ਵਿਚ ਪਾਣੀ ਪੀਣਾ ਵੀ ਫਾਇਦੇਮੰਦ ਹੁੰਦਾ ਹੈ। ਪੰਜਾਹ ਸਾਲ ਦੀ ਉਮਰ ਤੋਂ ਬਾਅਦ ਔਰਤਾਂ ਵਿਚ ਹਾਈ ਬਲੱਡ ਪ੍ਰੈਸ਼ਰ ਦੀ ਸਮੱਸਿਆ ਵੀ ਆਮ ਪਾਈ ਜਾਂਦੀ ਹੈ। ਉਨ੍ਹਾ ਨੂੰ ਅਚਾਰ, ਪਾਪੜ, ਚਿਪਸ ਤੇ ਡਿੱਬਾਬੰਦ ਅਹਾਰ ਦੀ ਵਰਤੋਂ ਨਹੀਂ ਕਰਨੀ ਚਾਹੀਦੀ। ਇਸਤੋਂ ਇਲਾਵਾ ਵਧਦੀ ਉਮਰ ਦੇ ਨਾਲ ਪਕੌੜੇ, ਮਿਠਾਈਆਂ ਵਰਗੇ ਕਲੈਸਟਰੋਲ ਯੁਕਤ ਖਾਦ ਪਦਾਰਥਾਂ ਦੀ ਵਰਤੋਂ ਨਹੀਂ ਕਰਨੀ ਚਾਹੀਦੀ। ਮਿਠਾਈਆਂ ਤੇ ਕੋਲੈਸਟਰੋਲ ਯੁਕਤ ਖਾਦ ਪਦਾਰਥ ਤੇਜਾਬੀ, ਮੋਟਾਪਾ ਤੇ ਗੈਸ ਦੀਆਂ ਸਮੱਸਿਆਵਾ ਪੈਦਾ ਕਰਦੇ ਹਨ। ਵੱਡੀ ਉਮਰ ਦੀ ਔਰਤਾਂ ਨੂੰ ਅਜਿਹਾ ਭੋਜਨ ਲੈਣਾ ਚਾਹੀਦਾ ਹੈ, ਜੋ ਮਸਾਲੇਦਾਰ ਨਾ ਹੋਵੇ ਤੇ ਅਸਾਨੀ ਨਾਲ ਪਚਣ ਵਾਲਾ ਹੋਵੇ। ਉਨ੍ਹਾ ਨੂੰ ਦੁੱਧ, ਦਹੀ, ਆਂਡੇ, ਹਰੀਆਂ ਪੱਤੇਦਾਰ ਸਬਜੀਆਂ, ਟਮਾਟਰ ਵਰਗੇ ਵਿਟਾਮਿਨ ਏ ਤੋਂ ਭਰਪੂਰ ਆਹਾਰ ਲੈਣੇ ਚਾਹੀਦੇ ਹਨ। ਕਿਉਂਕਿ ਵਧਦੀ ਉਮਰ ਵਿਚ ਇਹ ਅਹਾਰ ਨਜਰ ਨੂੰ ਖਰਾਬ ਹੋਣ ਤੋਂ ਬਚਾਉਂਦੇ ਹਨ ਤੇ ਪਾਲਿਸ਼ ਕੀਤੇ ਚੌਲਾਂ ਦੀ ਥਾਂ ਪਾਲਸ਼ ਤੋਂ ਬਗੈਰ ਚੌਲ ਖਾਣੇ ਚਾਹੀਦੇ ਹਨ। ਇਸ ਤਰ੍ਹਾਂ ਇਸ ਉਮਰ ਵਿੱਚ ਵਿਟਾਮਿਨ, ਖਣਿਜ ਪਦਾਰਥ, ਰੇਸ਼ੇ ਪ੍ਰੋਟੀਨ, ਗੁੰਝਲਦਾਰ ਕਾਰਬੋਹਾਈਡ੍ਰੇਟ ਤੇ ਚਰਬੀ ਰਹਿਤ ਅਹਾਰ ਲੈਣਾ ਚਾਹੀਦਾ ਹੈ। ਇਸਤੋਂ ਇਲਾਵਾ ਕਾਫੀ ਮਾਤਰਾ ਵਿੱਚ ਤਰਲ ਪਦਾਰਥ ਵੀ ਲੈਣਾ ਚਾਹੀਦਾ ਹੈ। ਮਹੱਤਵਪੂਰਨ ਗੱਲ ਇਹ ਹੈ ਕਿ ਔਰਤਾ ਨੂੰ ਰਜੋਨਵਿਰਤੀ ਦੀ ਉਡੀਕ ਕੀਤੇ ਬਿਨਾਂ ਜਵਾਨੀ ਤੋਂ ਹੀ ਆਪਣੇ ਖਾਣ ਪੀਣ ਵੱਲ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਰਜੋਨਵਿਰਤੀ ਹੋਣ ਤੋਂ ਬਾਅਦ ਉਨ੍ਹਾ ਨੂੰ ਘੱਟ ਤੋਂ ਘੱਟ ਸਮੱਸਿਆਵਾ ਦਾ ਸਾਹਮਣਾ ਕਰਨਾ ਪਵੇ।

# ਖੋਜ ਖ਼ਬਰ

## ...ਦਿਲ ਦਾ ਮਾਮਲਾ ਹੈ

ਜੇਕਰ ਤੁਹਾਡੇ ਉੱਪਰ ਕੰਮ ਦਾ ਬੋਝ ਹੈ ਜਾਂ ਤੁਸੀਂ ਨਿਰਾਸ਼ ਤੇ ਇਕੱਲਾਪਣ ਦਾ ਸ਼ਿਕਾਰ ਹੋ ਤਾਂ ਤੁਰੰਤ ਆਪਣੇ ਰਵੱਈਏ 'ਚ ਬਦਲਾਅ ਲਿਆਓ, ਨਹੀਂ ਤਾਂ ਤਸੀ ਦਿਲ ਦੇ ਮਰੀਜ਼ ਬਣ ਜਾਵੋਗੇ।

ਇਹ ਸਿੱਟਾ ਦਿਲ ਦੇ ਰੋਗਾਂ ਦੇ ਮਾਹਿਰਾਂ ਨੇ ਦਿਲ ਦੀਆਂ ਬੀਮਾਰੀਆਂ ਬਾਰੇ ਬਣੀ ਯੂਰਪੀ ਸੁਸਾਇਟੀ ਦੀ 50ਵੀ ਵਰ੍ਹੇਗੰਢ ਕੱਢਿਆ। ਗੱਲਬਾਤ ਦਾ ਕੇਂਦਰ ਮਨੁੱਖੀ ਮਨੋਸਥਿਤੀ ਦਾ ਦਿਲ ਤੇ ਪੈਣ ਵਾਲਾ ਪ੍ਰਭਾਵ ਸੀ।

ਇਸ ਸਮੇਂ ਮਾਹਿਰਾਂ ਨੇ ਅਜਿਹੇ ਸਬੂਤ ਪੇਸ਼ ਕੀਤੇ ਜਿੰਨਾਂ ਤੋਂ ਸਾਬਤ ਹੁੰਦਾ ਸੀ ਕਿ ਉਕਤ ਕਾਰਨਾਂ ਕਰਕੇ ਮਨੁੱਖ ਦਿਲ ਦਾ ਰੋਗੀ ਬਣ ਜਾਂਦਾ ਹੈ।

ਬਰਤਾਨਵੀ ਖੋਜੀ ਹੈਰੀ ਹੇਮਿੰਗਵੇ ਨੇ ਕਿਹਾ ਕਿ ਉਸਦੇ ਅਧਿਅੰਨ ਦੌਰਾਨ ਇਹ ਗੱਲ ਸਾਹਮਣੇ ਆਈ ਕਿ ਵਿਅਕਤੀ ਮਨੋਵਿਗਿਆਨਕ ਕਾਰਨਾਂ ਦੇ ਸਰੀਰ ਤੇ ਪੈਣ ਵਾਲੇ ਪ੍ਰਭਾਵਾਂ ਵੱਲ ਧਿਆਨ ਨਹੀ ਦਿੰਦੇ ਤੇ ਜਦੋਂ ਉਹ ਇਸ ਬਾਰੇ ਸੁਚੇਤ ਹੁੰਦਾ ਹੈ ਉਦੋਂ ਤੱਕ ਬਹੁਤ ਦੇਰ ਹੋ ਚੁੱਕੀ ਹੁੰਦੀ ਹੈ। ਉਨ੍ਹਾਂ ਕਿਹਾ ਕਿ ਮਨੋਸਥਿਤੀ ਦਿੱਲ ਨੂੰ ਬਹੁਤ ਪ੍ਰਭਾਵਿਤ ਕਰਦੀ ਹੈ। ਆਪਣੇ ਆਪ ਨੂੰ ਹੋਰ ਉੱਚਾ ਚੁੱਕਣ ਲਈ ਜਿਸ ਵੇਲੇ ਮਨੁੱਖ ਅਜੀਬ ਮਨੋਸਥਿਤੀ ਚੋਂ ਲੰਘਦਾ ਹੈ, ਉਸ ਸਮੇਂ ਉਸਦਾ ਦਿਲ ਕਈ ਬਿਮਾਰੀ ਨੂੰ ਸੱਦਾ ਦੇਣ ਲੱਗ ਪੈਂਦਾ ਹੈ।

ਉਨ੍ਹਾ ਦੱਸਿਆ ਕਿ 1920 ਦੌਰਾਨ ਇਹ ਵਿਸ਼ਵਾਸ ਕੀਤਾ ਜਾਦਾ ਸੀ ਕਿ ਸ਼ਾਇਦ ਹੀ ਨਿਰਾਸ਼ਾ ਜਾਂ ਕੰਮ ਦੇ ਬੋਝ ਦਾ ਦਿਲ ਤੇ ਕੋਈ ਮਾੜਾ ਅਸਰ ਪਵੇ ਪਰ ਹੁਣ ਇਹ ਸਿੱਧ ਹੋ ਚੁਕਿਆ ਹੈ ਕਿ ਇਹ ਦੋਵੇਂ ਕਾਰਨ ਮਨੁੱਖ ਨੂੰ ਦਿਲ ਦੇ ਰੋਗੀ ਬਣਾਉਂਦੇ ਹਨ।

ਲਿਥੂਵੇਨੀਆ ਤੇ ਸਵੀਡਨ ਵਾਸੀਆਂ ਉੱਪਰ ਸਵੀਡਨ ਦੀ ਦਿਲ ਦੇ ਰੋਗਾਂ ਦੀ ਮਾਹਿਰ ਅੰਨਕੇ ਨੇ ਆਪਣੇ ਅਧਿਅੰਨ ਤੋਂ ਇਹ ਸਿਟਾ ਕੱਢਿਆ ਕਿ ਪੱਛਮੀ ਯੂਰਪ ਦੇ ਮੁਕਾਬਲੇ ਪੂਰਬੀ ਯੂਰਪੀ ਲੋਕਾਂ ਨੂੰ ਚਾਰ ਗੁਣਾ ਵੱਧ ਦਿਲ ਦੇ ਰੋਗ ਹੁੰਦੇ ਹਨ। ਉਨ੍ਹਾਂ ਆਪਣੇ ਅਧਿਅੰਨ ਦੇ ਮੱਦੇਨਜ਼ਰ ਆਖਿਆ ਕਿ ਗੈਰਹੁਨਰਮੰਦ, ਹੁਨਰਮੰਦਾਂ ਦੇ ਮੁਕਾਬਲੇ ਜਿਆਦਾ ਦਿਲ ਦੇ ਰੋਗੀ ਬਣਦੇ ਹਨ।

## ਲੋਕ ਜਮਾਂਦਰੂ ਦਿਮਾਗ਼ੀ ਨਹੀਂ ਹੁੰਦੇ

ਨਿਊਯਾਰਕ ਟਾਈਮਜ਼ ਦੀ ਰੀਪੋਰਟ ਅਨੁਸਾਰ ਪਿਛਲੇ ਦਹਾਕੇ ਦੀ ਸਨਸਨੀਖੇਜ ਲੱਭਤ ਇਹ ਹੈ ਕਿ ਜਰੂਰੀ ਨਹੀਂ ਕਿ ਲੋਕਾਂ ਦੇ ਦਿਮਾਗ਼ੀ ਸੈੱਲ ਉਨੇ ਹੀ ਰਹਿਣ, ਜਿੰਨੇ ਜਨਮ ਵੇਲੇ ਸਨ। ਕੈਲੇਫੋਰਨੀਆ ਦੇ ਲਾ ਜੋਲਾ ਇੰਸਟੀਚਿਊਟ ਦੇ ਤੰਤੂ ਵਿਗਿਆਨੀ ਡਾ. ਫਰੈਡ ਚੈਚ. ਗੇਜ ਅਨੁਸਾਰ ਜਨਮ ਤੋਂ ਗਭਰੇਟ ਹੋਣ ਤੱਕ ਦਿਮਾਗ਼ ਆਪਣੇ ਅਰਬਾਂ ਨਵੇਂ ਸੈੱਲ ਵਿਕਸਿਤ ਕਰਦਾ ਰਹਿੰਦਾ ਹੈ ਜੋ ਬੱਚਿਆਂ ਅਤੇ ਗਭਰੇਟਾ ਦੇ ਆਲੇ ਦੁਆਲੇ ਨਾਲ ਅੰਤਰ ਪ੍ਰਕਿਰਿਆ 'ਚੋਂ ਉਪਜਦੇ ਹਨ।

ਅਧਖੜ ਉਮਰ 'ਚ ਇਹ ਅਮਲ ਮੱਠਾ ਪੈ ਜਾਂਦਾ ਹੈ।. ਰੀਪੋਰਟ ਦੱਸਦੀ ਹੈ ਕਿ ਦਿਮਾਗ਼ ਸੰਬੰਧੀ ਹੋਈਆਂ ਪਿਛਲੀਆਂ ਲੱਭਤਾਂ 'ਚੋਂ, ਦਿਮਾਗ਼ ਦੁਆਰਾ ਨਵੇਂ ਸੈੱਲ ਵਿਕਸਿਤ ਕਰਨ ਦੀ ਲੱਭਤ ਬਹੁਤ ਹੀ ਇਨਕਲਾਬੀ ਹੈ। ਜੇ ਇੰਨਾਂ ਲੱਭਤਾਂ ਨੂੰ ਹੋਰ ਪਰਖ ਨੇ ਤਸਦੀਕ ਕਰ ਦਿੱਤਾ ਤਾਂ ਆਉਣ ਵਾਲੇ ਦਹਾਕੇ 'ਚ ਦਿਮਾਗ਼ ਦੀ ਬਣਤਰ ਅਤੇ ਕਾਰਜਪ੍ਰਣਾਲੀ ਵਿੱਚ ਹੋਰ ਖੋਜਾਂ ਦੀਆਂ ਸੰਭਾਵਨਾਵਾ ਵਧਣਗੀਆਂ।

ਨਵੀਂ ਲੱਭਤ ਨੇ ਦਿਮਾਗ਼ੀ ਸੱਟਾਂ ਅਤੇ ਹੋਰ ਦਿਮਾਗ਼ੀ ਬਿਮਾਰੀਆਂ ਨੂੰ ਠੀਕ ਕਰਨ ਲਈ ਨਵੇਂ ਰਹੱਸਾਂ ਦਾ ਦੁਆਰ ਖੋਲਿਆ ਹੈ। ਇਹ ਖੋਜ ਉਨ੍ਹਾਂ ਕੇਸਾਂ ਨੂੰ ਹੱਲ ਕਰਨ ਦੇ ਰਾਹ ਤੁਰੇਗੀ, ਜਿੰਨਾਂ 'ਚ ਮਿਰਗੀ ਤੋਂ ਪੀੜ੍ਹਤ ਬੱਚਿਆਂ ਦੇ ਅੱਧੇ ਬਿਮਾਰ ਦਿਮਾਗ਼ ਨੂੰ ਸਰਜਰੀ ਨਾਲ ਕੱਢ ਲਿਆ ਜਾਂਦਾਂ ਹੈ ਤਾਂ ਜੋ ਬਾਕੀ ਸਧਾਰਨ ਤੌਰ ਤੇ ਕੰਮ ਕਰਦਾ ਰਹੇ। ਕੁਝ ਅਜਿਹੇ ਵਿਸ਼ੇਸ਼ ਸੈੱਲਾਂ ਨੂੰ ਨਿਖੇੜਨ ਵਿੱਚ ਕਾਮਯਾਬ ਹੋ ਗਏ ਹਨ। ਜੋ ਵੰਡ ਦੇ ਅਮਲ ਰਾਹੀਂ ਨਵੇਂ ਸੈੱਲ ਪੈਦਾ ਕਰਨ ਦੀ ਸਮਰੱਥਾ ਰੱਖਦੇ ਹਨ ਅਤੇ ਜਿੰਨੇ ਨੂੰ, ਹਾਦਸਿਆਂ ਨਾਲ ਜਾਂ ਬਿਮਾਰੀ ਕਰਕੇ ਖਰਾਬ ਹੋਏ ਦਿਮਾਗ਼ੀ ਹਿੱਸੇ ਵਿੱਚ ਪਿਉਂਦ ਕੇ ਇਸ ਨੂੰ ਠੀਕ ਕੀਤਾ ਜਾ ਸਕਦਾ ਹੈ।

••••••••••••••

## ਸਾਹ ਦਾ ਰੋਗ/ਅਸਥਮਾ

ਅਸਥਮਾ ਭਾਵ ਸਾਹ ਦੇ ਰੋਗ ਤੋਂ ਪੀੜ੍ਹਤ ਵਿਅਕਤੀਆਂ ਉੱਪਰ ਮਿੱਟੀ ਦੇ ਜ਼ੀਵ ਅਤੇ ਉੱਲੀ ਵਰਗੇ Alergen ਦਾ ਬਹੁਤ ਅਸਰ ਹੁੰਦਾ ਹੈ। ਨਵੇਂ ਅਧਿਅਨ ਦੇ ਮੁਤਾਬਿਕ ਬਚਾਉ ਇਲਾਜ ਵਿਧੀ Immunotheraphy ਵਿਧੀ ਨਾਲ ਸਾਹ ਦੇ. ਰੋਗ ਤੋਂ ਪੀੜਤ ਬਾਲਗ ਅਤੇ ਬੱਚਿਆਂ ਵਿੱਚ ਇਸ ਰੋਗ ਨਾਲ ਸਿੱਝਣ ਦੀ ਸ਼ਕਤੀ ਵਧਾਈ ਜਾ ਸਕਦੀ ਹੈ। ਉਨ੍ਹਾਂ ਦੇ ਫੇਫੜਿਆਂ ਦਾ ਕੰਮ ਸੁਧਰ ਜਾਂਦਾ ਹੈ ਅਤੇ ਦੂਜੀਆਂ ਦਵਾਈਆਂ ਦੀ ਵਰਤੋਂ ਘਟਾਈ ਜਾ ਸਕਦੀ ਹੈ। ਖੋਜੀਆਂ ਨੇ 24 ਰੋਗੀਆ ਦਾ ਅਧਿਅੰਨ ਕੀਤਾ, ਜਿੰਨ੍ਹਾਂ ਉਪਰ ਇਸ ਵਿਧੀ ਦੀ. ਵਰਤੋਂ ਕੀਤੀ ਗਈ ਸੀ। ਡਾਕਟਰ ਇਰਾ ਫਾਈਨਗੋਲਡ ਅਨੁਸਾਰ ਇਸ ਵਿਧੀ ਨੇ ਬੜੇ ਵਧੀਆ ਸਿੱਟੇ ਕੱਢੇ। ਡਾਕਟਰ ਜੇਮਜ ਟੀ.ਲੀ ਦਾ ਕਹਿਣਾ ਹੈ ਕਿ ਇਸ ਵਿਧੀ ਅਧੀਨ ਇਲਾਜ ਕਰਾਉਣ ਤੋਂ ਪਹਿਲਾਂ ਚਮੜੀ ਦੀ ਅਲਰਜ਼ੀ ਦਾ ਟੈਸਟ ਕਰਵਾ ਲੈਣਾ ਚਾਹੀਦਾ ਹੈ।

(ਰੀਡਰ ਡਾਈਜੈਸਟ 'ਚੋਂ ਧੰਨਵਾਦ ਸਹਿਤ)

••••••••••••



*ਕੇਸ ਰਿਪੋਰਟ*

# ਘਰ ਦੇ ਪਸ਼ੂਆਂ ਨੂੰ ਕੌਣ ਮਾਰੇ

*ਨਰਿੰਦਰ ਛੀਨੀਵਾਲੀਆ*

ਇਹ ਰਿਪੋਰਟ ਪਾਠਕਾਂ ਨਾਲ ਸਾਂਝੀ ਕਰਨ ਤੋਂ ਪਹਿਲਾਂ ਇਹ ਦੱਸ ਦੇਣ ਜ਼ਰੂਰੀ ਹੈ ਕਿ ਇਹ ਸਾਰੀ ਕਹਾਣੀ ਬਿਲਕੁਲ ਸੱਚੀ ਹੈ ਪਰ ਇਸ ਵਿੱਚ ਪਾਤਰਾਂ ਦੇ ਨਾਮ ਫਰਜੀ ਹਨ।

ਬਹੁਤ ਥੋੜ੍ਹੇ ਸਮੇਂ ਦੀ ਗੱਲ ਹੈ। ਸ਼ਹਿਰ ਬਰਨਾਲਾ ਵਿੱਚ ਸਤਨਾਮ ਸਿੰਘ ਨਾਮ ਦਾ ਵਿਅਕਤੀ ਰਹਿੰਦਾ ਹੈ। ਮੇਰਾ ਮਕਾਨ ਵੀ ਉਹਨਾਂ ਦੇ ਘਰ ਦੇ ਪਾਸ ਹੀ ਹੈ। ਉਸਦੇ ਇੱਕ ਲੜਕਾ ਅਤੇ ਇੱਕ ਲੜਕੀ ਹੈ। ਇਹ ਵਿਅਕਤੀ ਸ਼ਹਿਰ ਵਿੱਚ ਇੱਕ ਜਾਣਿਆ ਪਹਿਚਾਣਿਆ ਚਿਹਰਾ ਹੈ। ਸੁਭਾਅ ਪੱਖੋਂ ਇਹ ਬਹੁਤ ਸ਼ਰੀਫ ਅਤੇ ਸਿੱਧਾਂ ਸਾਧਾ ਇਨਸਾਨ ਹੈ। ਪਿਛੇ ਜਿਹੇ ਇਸਨੇ ਆਪਣੇ ਲੜਕੇ ਅਤੇ ਲੜਕੀ ਦਾ ਇੱਕਠਾ ਵਿਆਹ ਕੀਤਾ। ਵਿਆਹ ਕਰਨ ਤੋਂ ਬਾਅਦ ਲੜਕੀ ਤਾਂ ਆਪਣੇ ਸਹੁਰੇ ਘਰ ਬਿਲਕੁਲ ਠੀਕ ਠਾਕ ਰਹਿਣ ਲੱਗੀ। ਪਰੰਤੂ ਸਤਨਾਮ ਸਿੰਘ ਦੀ ਨੂੰਹ ਨੂੰ ਕਸਰ ਹੋਣ ਲੱਗੀ। ਸਤਨਾਮ ਸਿੰਘ ਵੈਸੇ ਤਾਂ ਸ਼ਹਿਰ ਦਾ ਇੱਕ ਜ਼ਿੰਮੇਵਾਰ ਵਿਅਕਤੀ ਹੈ ਪਰ ਘਰ ਦਾ ਗੁਜ਼ਾਰਾ ਖੇਤੀ ਉੱਪਰ ਅਧਾਰਤ ਹੈ। ਲੜਕਾ ਵੀ ਛੋਟੀ ਮੋਟੀ ਨੌਕਰੀ ਤੇ ਲੱਗਿਆ ਹੋਇਆ ਹੈ। ਅਤੇ ਕੁਝ ਖਰਚਾ ਮੱਝਾਂ ਦਾ ਦੁੱਧ ਵੇਚਕੇ ਵੀ ਕਰਦੇ ਹਨ। ਸਤਨਾਮ ਸਿੰਘ ਦੇ ਲੜਕੇ ਦਾ ਨਾਮ ਮੇਜਰ ਸਿੰਘ ਸੀ। ਮੇਜਰ ਸਿੰਘ ਆਪ ਵੀ ਮੈਟ੍ਰਿਕ ਤੱਕ ਪੜ੍ਹਿਆ ਹੋਇਆ ਸੀ ਅਤੇ ਉਸਦੇ ਘਰ ਵਾਲੀ ਵੀ ਐਨੀ ਕੁ ਹੀ ਪੜ੍ਹੀ ਸੀ। ਦੋਵਾਂ ਦੀ ਜੋੜੀ ਵਧੀਆ ਸੀ।

ਸਾਰਾ ਪਰਿਵਾਰ ਮੇਜਰ ਦੇ ਘਰ ਵਾਲੀ ਦਾ ਇਲਾਜ ਸਾਧਾਂ ਸੰਤਾਂ ਤੋਂ ਕਰਵਾਉਂਦਾ ਰਿਹਾ। ਸਾਲ ਡੇਢ ਸਾਲ ਬਾਅਦ ਮੇਜਰ ਦੇ ਘਰ ਵਾਲੀ ਵਿਚੋਂ ਤਾਂ ਭੂਤ ਨਿਕਲ ਗਏ ਪਰ ਉਹੀ ਭੂਤਾਂ ਨੇ ਘਰ ਦੇ ਡੰਗਰਾਂ ਉੱਪਰ ਹਮਲਾ ਬੋਲ ਦਿੱਤਾ। ਦੁੱਧ ਦੇਣ ਵਾਲੀਆਂ ਮੱਝਾਂ ਇੱਕ ਇੱਕ ਕਰਕੇ ਮਰਨ ਲੱਗੀਆਂ। ਪਹਿਲਾਂ ਮੱਝ ਬਿਮਾਰ ਰਿਹਾ ਕਰੇ, 15-20 ਦਿਨਾਂ ਮਗਰੋਂ ਮੌਤ ਦੇ ਮੂੰਹ ਵਿੱਚ ਜਾ ਪਿਆ ਕਰੇ। ਇਸ ਤਰ੍ਹਾਂ ਲਗਭਗ ਇੱਕੋ ਜਿਹੀ ਬਿਮਾਰੀ ਨਾਲ ਛੇ ਦੁਧਾਰੂ ਮੱਝਾਂ ਮਰ ਗਈਆਂ। ਸ਼ਹਿਰ ਦੇ ਬਹੁਤ ਸਾਰੇ ਡੰਗਰ ਡਾਕਟਰ ਬਿਮਾਰੀ ਸਮਝ ਵਿੱਚ ਨਾ ਆਉਣ ਕਰਕੇ ਹੱਥ ਖੜ੍ਹੇ ਕਰ ਜਾਂਦੇ। ਜੇਕਰ ਮੋਟਾ ਜਿਹਾ ਹਿਸਾਬ ਲਾਇਆ ਜਾਵੇ ਤਾਂ ਸਤਨਾਮ ਸਿੰਘ ਦਾ 70-80 ਹਜਾਰ ਦਾ ਨੁਕਸਾਨ ਹੋ ਗਿਆ ਸੀ।

ਪਰਿਵਾਰਕ ਮੈਂਬਰਾਂ ਦੀ ਪ੍ਰੇਸ਼ਾਨੀ ਵਧਦੀ ਗਈ। ਸਤਨਾਮ ਸਿੰਘ ਦੇ ਘਰ ਵਾਲੀ ਕਿਸੇ ਪੰਡਤ ਪਾਸ ਜਾਂਦੀ ਸੀ। ਉਸ ਪੰਡਤ ਦੇ ਦੱਸਣ ਅਨੁਸਾਰ ਗੁਆਂਢੀਆਂ ਤੇ ਸ਼ੱਕ ਪੈ ਗਿਆ ਕਿ ਇਹਨਾਂ ਨੇ ਕੁਝ ਕਰਵਾਇਆ ਹੈ। ਗੁਆਂਢੀ ਹਰਦੇਵ, ਸਤਨਾਮ ਸਿੰਘ ਦਾ ਸਕਾ ਭਰਾ ਸੀ। ਦੋਵੇਂ ਭਰਾਵਾਂ ਦੀ ਤਾਂ ਆਪਸ ਵਿੱਚ ਪਹਿਲਾਂ ਦੀ ਤਰ੍ਹਾਂ ਹੀ ਬਣਦੀ ਸੀ ਪਰ ਬੁੜ੍ਹੀਆਂ ਲੜਨ ਨੂੰ ਤਿਆਰ ਸਨ। ਸਥਿਤੀ ਬੜੀ ਨਾਜ਼ੁਕ ਬਣਦੀ ਜਾ ਰਹੀ ਸੀ। ਇਹਨਾਂ ਦੋਵਾਂ ਭਰਾਵਾਂ ਨਾਲ ਮੇਰੇ ਨਿੱਜੀ ਸਬੰਧ ਹਨ। ਹਰਦੇਵ ਸਿੰਘ ਇੱਕ ਦਿਨ ਮੇਰੇ ਪਾਸ ਆਇਆ। ਉਸਨੇ ਮੈਨੂੰ ਸਾਰੀ ਕਹਾਣੀ ਦੱਸੀ। ਮੈਂ ਸਤਨਾਮ ਸਿੰਘ ਨੂੰ ਬੁਲਾਉਣ ਲਈ ਕਿਹਾ। ਤਾਂ ਉਸਨੇ ਉਸਨੂੰ ਵੀ ਬੁਲਾ ਲਿਆਂਦਾ। ਸਤਨਾਮ ਸਿੰਘ ਬਹੁਤ ਉਦਾਸ ਸੀ। ਉਸਨੇ ਮੈਨੂੰ ਇਹ ਸਾਰਾ ਕੁਝ ਠੀਕ ਕਰਨ ਲਈ ਕਿਹਾ। ਤਾਂ ਮੈਂ ਉਸੇ ਰਾਤ 9 ਵਜੇ ਉਸਦੇ ਘਰ ਆਉਣ ਦਾ ਟਾਈਮ ਦੇ ਦਿੱਤਾ।

ਜਦੋਂ ਮੈਂ ਸਤਨਾਮ ਸਿੰਘ ਦੇ ਘਰ ਗਿਆ ਤਾਂ ਘਰ ਦੇ ਸਾਰੇ ਮੈਂਬਰ ਹਾਜ਼ਰ ਸਨ। ਮੈਂ ਉਹਨਾਂ ਦੀ ਇੱਕ ਬੈਠਕ ਵਿੱਚ ਬੈਠਣ ਤੋਂ ਬਾਅਦ ਘਰ ਦੇ ਇੱਕਲੇ ਇੱਕਲੇ ਮੈਂਬਰ ਨਾਲ ਗੱਲਬਾਤ ਕੀਤੀ। ਮੇਰੇ ਇਹ ਸਾਰਾ ਕੇਸ ਸਮਝ ਵਿੱਚ ਆ ਗਿਆ। ਮੌਜੂਦਾ ਹਾਲਾਤ ਨੂੰ ਸਮਝਦੇ ਹੋਏ ਮੈਂ 'ਭੂਤ' ਨੂੰ ਅੱਗੇ ਤੋਂ ਅਜਿਹਾ ਨਾ ਕਰਨ ਦੀ ਹਦਾਇਤ ਕੀਤੀ ਤਾਂ ਉਹ ਮੰਨ ਗਿਆ। ਪਰ ਪਿਛਲੇ ਕੀਤੇ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ। ਜਦੋਂ ਮੈਂ ਜ਼ਿਆਦਾ ਦਬਾਅ ਪਾਇਆ ਤਾਂ ਡਰਦਾ ਇਹ ਵੀ ਮੰਨ ਗਿਆ ਕਿ ਮੈਂ ਡੰਗਰਾਂ ਨੂੰ ਕੱਚ ਕੁੱਟ ਕੇ ਪਾਉਂਦਾ ਹੁੰਦਾ ਸੀ।

ਹੁਣ ਤੁਸੀਂ ਜਾਨਣਾ ਚਾਹੋਗੇ ਕਿ ਭੂਤ ਕੌਣ ਸੀ?

ਹਾਂ, ਭੂਤ ਓਹਨਾਂ ਦੇ ਨਵੀਂ ਆਈ ਨੂੰਹ ਸੀ। ਉਸਦੀਆਂ ਕੁਝੰ ਮਜ਼ਬੂਰੀਆਂ ਸਨ ਪਰਤੂੰ ਉਹ ਮਜਬੂਰੀਆਂ ਹੱਲ ਨਾ ਹੋਈਆਂ ਜਿਸ ਸਦਕਾ ਉਸਨੂੰ ਇਹ ਸਾਰਾ ਕੁਝ ਕਰਨਾ ਪਿਆ।

ਇਹ ਨੂੰਹ ਦੇ ਰੂਪ ਵਿੱਚ ਆਈ ਲੜਕੀ ਬਹੁਤ ਸੋਹਣੀ ਸੀ। ਮਾਪਿਆਂ ਦੇ ਘਰ ਇਸਨੇ ਬਿਲਕੁਲ ਕੰਮ ਨਹੀਂ ਸੀ ਕੀਤਾ ਅਤੇ ਸੁਭਾਅ ਵੀ ਚੁੱਪ ਚੁਪੀਤਾ ਸੀ। ਮਤਲਬ ਜ਼ਿਆਦਾ ਬੋਲਣ ਨੂੰ ਜਾਂ ਲੜਨ ਨੂੰ ਤਰਜੀਹ ਨਹੀਂ ਸੀ ਦਿੰਦੀ। ਇਸਦੀ ਸੱਸ ਸੋਚਦੀ ਸੀ ਕਿ ਮੈਂ ਤਾਂ ਬਿਮਾਰ ਰਹਿੰਦੀ ਹਾਂ ਹੁਣ ਘਰ ਦਾ ਕੰਮ ਅਤੇ ਗੋਹਾ ਕੂੜਾ ਸਾਰਾ ਇਸਨੇ ਹੀ ਕਰਨਾ ਹੈ, ਅਸੀਂ ਨੌਕਰ ਤਾਂ ਰੱਖ ਨੀ ਸਕਦੇ। ਇਸ ਕਰਕੇ ਤਾਂ ਮੁੰਡਾ ਵਿਆਹਿਆ ਹੈ।

ਮੈਂ ਉਸਦੀਆਂ ਮਜ਼ਬੂਰੀਆਂ ਨੂੰ ਸਮਝਿਆ। ਉਹ ਨਹੀਂ ਸੀ ਚਾਹੁੰਦੀ ਕਿ ਉਹ ਛੇ ਸੱਤ ਡੰਗਰਾਂ ਦਾ ਗੋਹਾ ਸੁੱਟੇ। ਉਹਨਾਂ ਨੂੰ ਸਾਂਭੇ। ਕਿਉਂਕਿ ਪਹਿਲਾਂ ਉਸਨੇ ਕੰਮ ਨਾ ਕੀਤਾ ਹੋਣ ਕਰਕੇ ਉਹ ਕਰ ਵੀ ਨਹੀਂ ਸੀ ਸਕਦੀ।

ਸਤਨਾਮ ਸਿੰਘ ਅਤੇ ਘਰਵਾਲੀ ਨਾਲ ਗੱਲਬਾਤ ਕਰਕੇ ਇਸ ਮਜ਼ਬੂਰੀ ਦਾ ਯੋਗ ਹੱਲ ਲੱਭਿਆ ਗਿਆ। ਜਿਸ ਕਰਕੇ ਡੰਗਰ ਮਾਰਨ ਵਾਲਾ ਭੂਤ ਕਾਬੂ ਆ ਗਿਆ। ਅੱਜ ਪੰਜ ਛੇ ਮਹੀਨੇ ਬੀਤ ਜਾਣ ਤੇ ਵੀ ਕੋਈ ਡੰਗਰ ਨਹੀਂ ਮਰਿਆ ਅਤੇ ਸਾਰਾ ਪਰਿਵਾਰ ਸਹੀ ਵਸ ਰਿਹਾ ਹੈ।

**ਤਰਕਸ਼ੀਲ ਸੋਸਾਇਟੀ ਲਈ ਸਹਾਇਤਾ**

ਤਰਕਜੋਤ ਸਪੁੱਤਰੀ ਸ਼੍ਰੀ ਸੁਖਵਿੰਦਰ ਸਿੰਘ ਮੈਂਬਰ ਇਕਾਈ ਮਾਛੀਵਾੜਾ ਦੇ ਜਨਮ ਦਿਨ ਦੀ ਖੁਸ਼ੀ 'ਚ 100/-

# ਹੱਡ ਬੀਤੀਆਂ - ਜੱਗ ਬੀਤੀਆਂ

## ਤੈਨੂੰ ਅਸਲੀ ਅਰਥਾਂ ਦਾ ਗਿਆਨ ਨਹੀਂ

*ਪ੍ਰੀਤਮ ਬਰਾੜ ਲੰਡੇ*

ਅੰਧਵਿਸ਼ਵਾਸ ਪੜ੍ਹਿਆਂ ਲਿਖਿਆਂ ਅਤੇ ਅਨਪੜ੍ਹਾਂ ਸਾਰਿਆਂ ਵਿੱਚ ਹੁੰਦਾ ਹੈ। ਅਨਪੜ੍ਹਾਂ ਦਾ ਅੰਧਵਿਸ਼ਵਾਸ ਐਨਾਂ ਖ਼ਤਰਨਾਕ ਨਹੀਂ ਹੁੰਦਾ ਜਿੰਨਾਂ ਪੜ੍ਹਿਆਂ ਲਿਖਿਆਂ ਦਾ ਹੁੰਦਾ ਹੈ। ਅਨਪੜ੍ਹਾਂ ਦਾ ਅੰਧਵਿਸ਼ਵਾਸ ਭੋਲਾ ਭਾਲਾ ਤੇ ਕੁਦਰਤੀ ਆਫ਼ਤਾਂ ਦੀ ਡੂੰਘਾਈ ਨਾਲ ਨਾ ਸਮਝ ਆਉਣ ਕਾਰਨ ਹੁੰਦਾ ਹੈ। ਪਰ ਪੜ੍ਹੇ ਲਿਖਿਆਂ ਦੇ ਅੰਧਵਿਸ਼ਵਾਸ ਵਿਚ ਕਈ ਵਾਰ ਚਲਾਕੀ ਅਤੇ ਖਚਰਾਪਣ ਭਾਰੂ ਹੁੰਦਾ ਹੈ। ਮਤਲਬ ਕਈ ਗੱਲਾਂ ਵਿਚ ਉਹ ਆਪ ਚੰਗੀ ਤਰ੍ਹਾਂ ਸਪੱਸ਼ਟ ਹੁੰਦੇ ਹਨ। ਪਰ ਆਪਣੇ ਕਾਰੋਬਾਰੀ ਪੇਸ਼ੇ ਕਰਕੇ ਉਹ ਅਕਸਰ ਕਈ ਤਰ੍ਹਾਂ ਦੇ ਢੌਂਗ ਰਚ ਲੈਂਦੇ ਹਨ।

ਇੰਕ ਘਟਨਾ ਦਾ ਜ਼ਿਕਰ ਕਰਦਾ ਹਾਂ। ਮੈਂ ਆਪਣੀ ਅੱਖ ਬਣਵਾਉਣੀ ਸੀ। ਕਈ ਤਰ੍ਹਾਂ ਦੇ ਟੈਸਟਾਂ ਦੀ ਪ੍ਰਕਿਰਿਆ ਵਿਚੋਂ ਲੰਘ ਕੇ ਜਦੋਂ ਅਪਰੇਸ਼ਨ ਦੀ ਵਾਰੀ ਆਈ ਤਾਂ ਮੈਂ ਡਾਕਟਰ ਤੋਂ ਸਰਸਰੀ ਪੁੱਛਿਆ ਡਾਕਟਰ ਸਾਹਿਬ! ਅੱਖ ਠੀਕ ਬਣ ਜਾਵੇਗੀ ਨਾ? ਉਹਨੇ ਉਪਰ ਵੱਲ ਹੱਥ ਚੁੱਕਿਆ ਤੇ ਕਹਿਣ ਲੱਗਾ ਕਿ ਇਹ ਸਿਰਫ ਉੱਪਰ ਵਾਲੇ 'ਤੇ ਨਿਰਭਰ ਕਰਦਾ ਹੈ।

ਮੇਰੇ ਵਿਚ ਇਕ ਨੁਕਸ ਹੈ ਕਿ ਮੈਂ ਊਲ ਜਲੂਲ ਬੋਲਣੋਂ ਨਹੀ ਹਟਦਾ। ਨਾ ਹੀ ਮੌਕੇ ਦੀ ਪਛਾਣ ਕਰਦਾ ਹਾਂ ਤੇ ਨਾ ਹੀ 'ਆਪਣਾ ਕੰਮ ਕੱਢੋ, ਬਾਕੀ ਪਵੇ ਢੱਠ ਖੂਹ ਵਿੱਚ' ਵਾਲੀ ਪਹੁੰਚ ਅਪਣਾਉਂਦਾ ਹਾਂ। ਸੋ ਮੈਥੋਂ ਵੀ ਚੁੱਪ ਨਾ ਰਿਹਾ ਗਿਆ। ਮੈਂ ਕਿਹਾ "ਧਰਤੀ ਗੋਲ ਹੈ, ਇਸਦਾ ਨਾ ਕੋਈ ਉਪਰ ਹੈ ਅਤੇ ਨਾ ਥੱਲਾ। ਇਸੇ ਤਰ੍ਹਾਂ ਹੀ ਕਈ ਹੋਰ ਗ੍ਰਹਿ ਇਕ ਦੂਜੇ ਦੁਆਲ ਘੁੰਮੀ ਜਾਂਦੇ ਹਨ, ਫਿਰ ਉਸ ਉੱਪਰ ਵਾਲੇ ਦਾ ਕੀ ਮਤਲਬ ਹੋਇਆ?" ਡਾਕਟਰ ਨੇ ਮੇਰੇ ਵੱਲ ਕੌੜ ਕੇ ਵੇਖਿਆ ਤੇ ਕਿਹਾ ਕਿ ਤੁਹਾਨੂੰ ਆਪਣੇ ਠੀਕ ਅਪਰੇਸ਼ਨ ਨਾਲ ਮਤਲਬ ਹੈ ਨਾ।

ਮੈਂ ਕਿਹਾ "ਹਾਂ, ਹੁਣ ਤੁਹਾਡੀ ਗੱਲ ਠੀਕ ਹੈ, ਪਰ ਪਹਿਲਾਂ ਵਾਲੀ ਨਹੀਂ।" ਉਸ ਕਿਹਾ ਉਹ ਭਲਾ ਕਿਸ ਤਰ੍ਹਾਂ?

ਮੈਂ ਕਿਹਾ, "ਫੀਸ ਮੈਥੋਂ ਤੁਸੀਂ ਲਈ ਹੈ ਤੇ ਅਪਰੇਸ਼ਨ ਦਾ ਚੰਗਾ ਮਾੜਾ ਉੱਪਰ ਵਾਲੇ 'ਤੇ ਛੱਡ ਰਹੇ ਹੋ। ਉੱਪਰ ਵਾਲੇ ਨੂੰ ਤਾਂ ਮੈਂ ਧੇਲਾ ਨਹੀਂ ਦਿੱਤਾ।" ਇਹ ਸੁਣ ਕੇ ਉਹ ਅੱਗੇ ਕੁਝ ਨਹੀਂ ਬੋਲਿਆ। ਅਪਰੇਸ਼ਨ ਹੋ ਗਿਆ। ਅੱਖ ਵਧੀਆ ਬਣ ਗਈ। ਮਗਰੋਂ ਉਸਨੇ ਮੇਰੇ ਉਸ ਦੋਸਤ ਕੋਲ ਉਲ੍ਹਾਮਾ ਜ਼ਰੂਰ ਦਿੱਤਾ, ਅਖੇ ਯਾਰ ਕਿਹੋ ਜਿਹੇ ਫਜ਼ੂਲ ਬੰਦੇ ਨਾਲ ਤੇਰੀ ਦੋਸਤੀ ਹੈ।

ਇਸੇ ਤਰ੍ਹਾਂ ਦੀ ਇਕ ਹੋਰ ਘਟਨਾ। ਇਕ ਪ੍ਰਾਈਵੇਟ ਹਸਪਤਾਲ ਵਿਚ ਕੋਈ ਨੇੜਲਾ ਦਾਖਲ ਸੀ। ਉੱਥੇ ਸਵੇਰ ਸ਼ਾਮ ਜ਼ਰੂਰ ਜਾਣਾ ਪੈਂਦਾ ਸੀ। ਮੈਂ ਵੇਖਿਆ ਉੱਥੇ ਬਹੁਤ ਕੁਝ ਢਕਵੰਜ ਵਜੋਂ ਚਲ ਰਿਹਾ ਸੀ। ਥਾਂ ਥਾਂ ਬੇਲੋੜੇ ਦੂਹਰੇ ਤੀਹਰੇ ਟੈਸਟ। ਪੈਸੇ ਲੁੱਟਣ ਦਾ ਨਵੇਂ ਤੋਂ ਨਵਾਂ ਢੰਗ। ਪਰ ਹਰ ਕਮਰੇ ਵਿੱਚ ਗੁਰੂਆਂ ਦੀਆਂ ਤਸਵੀਰਾਂ ਲਟਕੀਆਂ ਹੋਈਆਂ ਸਨ। ਡਾਕਟਰ ਸਵੇਰੇ ਆਉਂਦਾ, ਪਹਿਲਾ ਉਹਨਾਂ ਮੂਹਰੇ ਨਤਮਸਤਕ ਹੁੰਦਾ। ਵੇਖਣ ਵਾਲੇ 'ਤੇ ਪੂਰਾ ਪ੍ਰਭਾਵ ਪੈਂਦਾ। ਫਿਰ ਚਲ ਸੋ ਚਲ। ਪੈਸਾ ਇਕੱਠਾ ਹੁੰਦਾ ਰਹਿੰਦਾ।

ਉਸ ਹਸਪਤਾਲ ਦਾ ਉਪਰਲਾ ਹਿੱਸਾ ਅਜੇ ਬਣ ਰਿਹਾ ਸੀ। ਸਾਹਮਣੇ ਤਿੰਨ ਨਜ਼ਰਵੱਟੂ ਲਟਕ ਰਹੇ ਸਨ। ਜੀਭ ਕੱਢੀ ਤੇ ਅੱਖਾਂ ਟੱਡੀ ਇਕ ਮਖੌਟਾ, ਇਕ ਮੂਧੀ ਮਾਰੀ ਕਾਲੀ ਤੌੜੀ ਅਤੇ ਇਕ ਛਿੱਤਰ।

ਇਕ ਦਿਨ ਮੈਥੋਂ ਰਿਹਾ ਨਾ ਗਿਆ। ਮੈਂ ਕਿਹਾ ਡਾਕਟਰ ਸਾਹਿਬ ਤੁਸੀਂ ਤਾਂ ਪੜ੍ਹੇ ਲਿਖੇ ਹੋ। ਕਿੱਤਾ ਵੀ ਤੁਹਾਡਾਂ ਚੀਰ ਫਾੜ ਹੈ। ਤੁਹਾਨੂੰ ਤਾਂ ਮਨੁੱਖੀ ਚਰਿੱਤਰ ਬਾਰੇ ਆਮ ਆਦਮੀ ਨਾਲੋਂ ਜ਼ਿਆਦਾ ਵਿਗਿਆਨਕ ਸੋਝੀ ਹੋਵੇਗੀ। ਪਰ ਫਿਰ ਇਹ ਨਜ਼ਰਵੱਟੂ ਲਗਾਉਣ ਦੀ ਤੁਹਾਨੂੰ ਕੀ ਲੋੜ ਪੈ ਗਈ?

ਉਹ ਤਾੜੀ ਮਾਰ ਕੇ ਹੱਸਿਆ ਤੇ ਕਹਿਣ ਲੱਗਾ, "ਲਗਦਾ ਤੈਨੂੰ ਇਹਨਾਂ ਦੇ ਅਸਲੀ ਅਰਥਾਂ ਦਾ ਗਿਆਨ ਨਹੀਂ।"

ਮੈਂ ਕਿਹਾ ਉਹ ਭਲਾ ਕਿਸ ਤਰ੍ਹਾਂ?

ਲੈ ਫਿਰ ਸੁਣ ਆਹ ਜਿਹੜਾ ਖੱਬੇ ਪਾਸੇ ਵਾਲਾ ਜੀਭ ਬਾਹਰ ਤੇ ਅੱਖਾਂ ਟੱਡੀਆਂ ਵਾਲਾ ਨਜ਼ਰਵੱਟੂ ਹੈ ਨਾ, ਇਹ ਹਾਲਤ ਮਾਲਕ ਦੀ ਉਸ ਸਮੇਂ ਹੁੰਦੀ ਹੈ ਜਦੋਂ ਸਾਰਾ ਪੈਸਾ ਇਮਾਰਤ ਉੱਤੇ ਲੱਗ ਚੁੱਕਾ ਹੁੰਦਾ ਹੈ, ਤੇ ਔਹ ਮੂਧੀ ਕਾਲੀ ਤੌੜੀ ਵਾਲਾ ਇਹ ਬਿਆਨ ਕਰਦਾ ਹੈ ਕਿ ਬੱਸ ਜੋ ਸੀ ਖਾਧਾ ਗਿਆ। ਹੁਣ ਆਹ ਜਿਹੜਾ ਛਿੱਤਰ ਹੈ ਨਾ ਜੀ, ਇਹ ਨਜ਼ਰਵੱਟੂ ਨਹੀਂ। ਇਹ ਤਾਂ ਮਿਸਤਰੀ ਵਲੋਂ ਚੇਤਾਵਨੀ ਹੈ ਕਿ ਪੈਸੇ ਕਿਵੇਂ ਨਾ ਦੇਵੇਂਗਾ। ਪੈਸੇ ਤਾਂ ਮੈਂ ਇਉਂ ਲੈ ਲਵਾਂਗਾ।

ਡਾਕਟਰ ਇਕ ਵਾਰ ਫਿਰ ਜ਼ੋਰ ਨਾਲ ਹੱਸਿਆ ਤੇ ਕਹਿਣ ਲੱਗਾ ਕਿ ਸਮਝ ਆਈ ਕਈ ਗੱਲ ਕਿ ਨਹੀਂ। ਜੇ ਨਹੀਂ ਆਈ ਤਾਂ ਜ਼ਰਾ ਸਮਝਣ ਦਾ ਯਤਨ ਕਰ। ਮੈਨੂੰ ਇਹ ਸਮਝ ਨਹੀਂ ਸੀ ਆ ਰਹੀ ਕਿ ਉਹ ਹੁਣ ਅੰਧਵਿਸ਼ਵਾਸ ਵਿਚੋਂ ਬੋਲ ਰਿਹਾ ਸੀ ਜਾਂ ਆਪਣੇ ਖਚਰੇਪਣ ਵਿਚੋਂ।

## ਬਾਬੇ ਦੀ ਮਟੀ ਤੇ ਬੇਰੀ

**ਜਗਦੇਵ ਸਿੰਘ ਥੇੜ੍ਹੀ ਭਾਈ ਕੀ**

ਸਾਡੇ ਪਿੰਡ ਦੇ ਇੱਕ ਹੌਲਦਾਰ ਨੇ ਪਿੰਡ ਦੀ 1 ਏਕੜ ਜ਼ਮੀਨ ਖਰੀਦ ਲਈ। ਉਸ ਵਿੱਚ ਬੇਰੀ ਦਾ ਇੱਕ ਰੁੱਖ ਸੀ ਜਿਸਦੇ ਥੱਲੇ ਇਕ ਮਟੀ ਬਣੀ ਹੋਈ ਸੀ। ਮਟੀ ਜ਼ਮੀਨ ਵੇਚਣ ਵਾਲਿਆਂ ਦੇ ਵੱਡ ਵਡੇਰੇ ਅੰਤ ਦੀ ਸੀ ਜਿਸ ਉੱਪਰ ਉਹ ਦਿਨ ਦਿਹਾਰ ਤੇ ਲੱਸੀ ਪਾਣੀ ਪਾਉਂਦੇ ਸਨ। ਲੱਸੀ ਪਾਣੀ ਪਾਉਣ ਦਾ ਮਾਲਵੇ ਦੇ ਪਿੰਡਾਂ ਵਿੱਚ ਆਮ ਹੀ ਭਰਮ ਪਾਇਆ ਜਾਂਦਾ ਹੈ। ਇਸ ਗੱਲ



ਹੌਲਦਾਰ ਦੇ ਮਨ ਵਿੱਚ ਇਹ ਡਰ ਸੀ ਕਿ ਮਟੀ ਵਾਲਾ ਬਾਬਾ ਕਿਤੇ ਉਸਦਾ ਨੁਕਸਾਨ ਨਾ ਕਰ ਦੇਵੇ। ਮੇਰੇ ਤਰਕਸ਼ੀਲ ਵਿਚਾਰਾਂ ਕਰਕੇ ਉਸਨੇ ਮੇਰੇ ਨਾਲ ਸੰਪਰਕ ਕੀਤਾ। ਉਸਨੇ ਮੈਨੂੰ ਖੇਤ ਵਿੱਚੋਂ ਮਟੀ ਤੇ ਬੇਰੀ ਪੁੱਟਣ ਲਈ ਆਖਿਆ। ਮੈਂ ਆਪਣੇ ਪਰਿਵਾਰ ਤੇ ਬੱਚਿਆਂ ਨਾਲ ਸਲਾਹ ਮਸ਼ਵਰਾ ਕੀਤਾ। ਮੈਂ ਆਪਣੇ ਲੜਕੇ ਹਰਮੀਤ, ਭਤੀਜੇ ਜੋਤੀ ਤੇ ਬੱਬੂ ਨੂੰ ਖੇਤ ਜਾ ਕੇ ਮਟੀ ਤੇ ਬੇਰੀ ਪੁੱਟਣ ਲਈ ਆਪਣੇ ਨਾਲ ਜਾਣ ਨੂੰ ਤਿਆਰ ਕੀਤਾ। ਮੇਰੇ ਨਾਲ ਮੇਰਾ ਰਿਸ਼ਤੇਦਾਰ ਸੁਖਰਾਜ ਸਿੰਘ ਵੀ ਸੀ। ਅਸੀਂ ਪੰਜ ਜਣੇ ਟਰੈਕਟਰ ਟਰਾਲੀ ਜੋੜ ਕੇ ਖੇਤ ਚਲੇ ਗਏ। ਅਸੀਂ ਬੇਰੀ ਪੁੱਟ ਲਈ ਤੇ ਮਟੀ ਵੀ ਚੁੱਕ ਦਿੱਤੀ, ਮਟੀ ਦੀਆਂ ਇੱਟਾਂ ਤੇ ਬੇਰੀ ਲੈ ਕੇ ਆਪਣੇ ਘਰ ਆ ਗਏ। ਮਟੀ ਦੀਆਂ ਇੱਟਾਂ ਨਾਲ ਅਸੀਂ ਘਰ ਵਿੱਚ ਪਸ਼ੂਆਂ ਲਈ ਖੁਰਲੀ ਬਣਾਈ ਤੇ ਬੇਰੀ ਸੁਕਾ ਕੇ ਉਸਦੇ ਮਿਸਤਰੀ ਤੋਂ ਮੰਜੇ ਬਣਵਾਏ। ਮਟੀ ਤੇ ਬੇਰੀ ਪੁੱਟਣ ਦਾ ਹੌਂਸਲਾ ਸਾਨੂੰ ਤਰਕਸ਼ੀਲ ਵਿਚਾਰਾਂ ਤੋਂ ਹੀ ਮਿਲਿਆ। ਜਿਸ ਮਟੀ ਤੇ ਬੇਰੀ ਦੇ ਅਸਰ ਤੋਂ ਡਰਦੇ ਮਾਰੇ ਲੋਕ ਦੂਰ ਦੀ ਲੰਘਦੇ ਸਨ ਅਸੀਂ ਉਹਨਾਂ ਨੂੰ ਘਰ ਲਿਆ ਕੇ ਘਰੇਲੂ ਸੰਮਾਨ ਦੇ ਕੰਮਾਂ ਵਿੱਚ ਵਰਤਿਆ। ਇਸ ਤਰ੍ਹਾਂ ਬਾਬੇ ਦੀ ਮਟੀ ਤੇ ਬੇਰੀ ਸਾਡਾ ਕੁਝ ਵੀ ਨਾ ਵਿਗਾੜ ਸਕੀਆਂ।

## ਚੇਲੇ ਦੀ ਪੁਕਾਰ

**ਗੁਰਦੀਪ ਸਿੰਘ,**

ਸਾਡੇ ਪਿੰਡ ਦੇ ਲਾਗੇ ਇਕ ਪਿੰਡ ਹੈ 'ਸੈਦਪੁਰ'। ਸਾਡੇ ਤੋਂ ਸਿਰਫ ਡੇਢ ਦੋ ਕਿਲੋਮੀਟਰ ਦੀ ਵਿੱਥ ਉਤੇ। ਉਥੇ ਇਕ ਬਾਬਾ ਖੇਡ ਦੇਣ ਲੱਗ ਪਿਆ। ਹਰ ਵੀਰਵਾਰ ਉਹਨੇ ਉਥੇ ਖੇਡ ਦੇਣੀ। ਕਈ ਲੋਕਾਂ ਨੇ ਜਾਣਾ ਸ਼ੁਰੂ ਕਰ ਦਿੱਤਾ। ਹੌਲੀ ਹੌਲੀ ਸਾਡੇ ਪਿੰਡ ਵਿਚੋਂ ਵੀ ਕਾਫੀ ਲੋਕ ਜਾਣ ਲੱਗ ਪਏ। ਇੱਕ ਸ਼ਾਮ ਜਦੋਂ ਉਹ ਬਾਬੇ ਕੋਲੋਂ ਵਾਪਿਸ ਆ ਰਹੇ ਸਨ ਤਾਂ ਮੈਂ ਉਹਨਾਂ ਨੂੰ ਬਾਬੇ ਬਾਰੇ ਪੁੱਛਣ ਲੱਗ ਪਿਆ। ਉਹਨਾਂ ਦੇ ਦੱਸਣ ਉੱਤੇ ਕੋਈ ਕਹੇ ਮੇਰੀਆਂ ਪੀੜਾਂ ਬੰਦ ਹੋ ਗਈਆਂ, ਕਿਸੇ ਨੇ ਕਿਹਾ ਕਿ ਮੈਨੂੰ ਕੋਈ ਬਾਹਰ ਦੀ ਸ਼ੈਅ ਦੀ ਕਸਰ ਸੀ ਉਹ ਠੀਕ ਹੋ ਗਈ ਹੈ। ਮੈਂ ਉਹਨਾਂ ਨੂੰ ਕਿਹਾ ਕਿ ਇਹ ਸਿਰਫ ਤੁਹਾਡਾ ਵਹਿਮ ਹੀ ਹੈ। ਉਹ ਬਾਬਾ ਸਿਰਫ ਤੁਹਾਨੂੰ ਲੁੱਟਦਾ ਹੀ ਹੈ, ਹੋਰ ਉਹਦੇ ਕੋਲ ਕੁਛ ਨਹੀਂ ਹੈ। ਮੇਰੇ ਇੰਨਾ ਕਹਿਣ ਤੇ ਉਹ ਮੈਨੂੰ ਕਈ ਗੱਲਾਂ ਕਹਿਣ ਲੱਗ ਪਏ। ਇੱਕ ਨੇ ਕਿਹਾ ਉਸ ਬਾਬੇ ਵਿੱਚ ਬਹੁਤ ਸ਼ਕਤੀ ਹੈ। ਜਿਸ ਵਿੱਚ ਵੀ ਕੋਈ ਬਾਹਰ ਦੀ ਸ਼ੈਅ ਹੋਵੇ, ਉਹ ਉਸੇ ਵੇਲੇ ਖੇਡਣ ਲੱਗ ਸਕਦਾ ਹੈ। ਉਹਨੇ ਇਥੋਂ ਤੱਕ ਵੀ ਕਿਹਾ ਕਿ 'ਸਿਆਣੇ ਤਾਂ ਰੁੱਖ ਖਿਡਾ ਦੇਂਦੇ ਹਨ ਬੰਦਾ ਕੀ ਚੀਜ ਹੋਈ।' ਮੈਂ ਉਸ ਨੂੰ ਕਿਹਾ ਕਿ ਮੈਂ ਤਾਂ ਉਸ ਨੂੰ ਤਾਂ ਮਨਾਗਾਂ ਜੇ ਉਹ ਮੈਨੂੰ ਖੇਡਣ ਲਾ ਦੇਵੇ। ਇਨ੍ਹਾਂ ਸੁਣ ਕੇ ਉਹਨਾਂ ਕਿਹਾ ਕਿ ਬਾਬੇ ਨੂੰ ਪੁੱਛ ਕੇ ਦੱਸਾਂਗਾ।

ਅਗਲੇ ਵੀਰਵਾਰ ਉਹਨਾਂ ਬਾਬੇ ਨਾਲ ਗੱਲ ਕੀਤੀ। ਬਾਬੇ ਨੇ ਉਸੇ ਵੇਲੇ ਕਿਹਾ ਕਿ ਮੈਂ ਉਹਦੀ ਤਸੱਲੀ ਕਰਵਾ ਦਿਆਂਗਾ। ਉਹ ਮੂੰਹੋਂ ਸਭ ਕੁਛ ਬੋਲੇਗਾ। ਉਹਨਾਂ ਨੇ ਆਣ ਕੇ ਸਾਰੀ ਗੱਲ ਮੈਨੂੰ ਦੱਸੀ। ਮੈਂ ਪੁਛਿਆ ਕਿ ਬਾਬੇ ਨੇ ਕਦੋਂ ਸੱਦਿਆ ਹੈ। ਉਹਨਾਂ ਦੱਸਿਆ ਕਿ ਕੋਈ ਪੱਕਾ ਟਾਈਮ ਨਹੀਂ ਦਿੱਤਾ। ਦੋ ਤਿੰਨ ਦਿਨਾਂ ਬਾਅਦ ਉਹੋ ਬਾਬਾ ਸਾਡੇ ਪਿੰਡ ਲਾਗੋ ਦੀ ਲੰਘ ਰਿਹਾ ਸੀ। ਉਹ ਸਾਈਕਲ ਤੇ ਜਾ ਰਿਹਾ ਸੀ। ਪਿੰਡ ਤੋਂ ਥੋੜ੍ਹੀ ਅੱਗੇ ਉਸ ਬਾਬੇ ਦੇ ਉਹੋ ਸ਼ਰਧਾਲੂ ਗੰਨਾ ਛਿੱਲ ਰਹੇ ਸਨ। ਉਹ ਬਾਬਾ ਉਹਨਾ ਲਾਗੇ ਜਾ ਕੇ ਰੁਕ ਗਿਆ। ਮੈਂ ਉਥੇ ਉਹਨੂੰ ਖੜਾ ਵੇਖਕੇ ਉਸੇ ਵੇਲੇ ਆਪਣੇ ਘਰੋਂ ਸਕੂਟਰ ਲੈ ਕੇ ਉਥੇ ਪਹੁੰਚ ਗਿਆ। ਮੈਂ ਬਾਬਾ ਜੀ ਨੂੰ ਕਿਹਾ ਕਿ ਦੱਸੋ ਫਿਰ ਮੈਂ ਕਦੋਂ ਆਵਾਂ। ਬਾਬੇ ਨੇ ਆਪਣੇ ਸ਼ਰਧਾਲੂਆਂ ਸਾਹਮਣੇ ਸ਼ਾਇਦ ਆਪਣੀ ਬੇਇਜਤੀ ਸਮਝੀ. ਮੈਨੂੰ ਕਹਿਣ ਲਗਾ ਕਿ ਮੈਂ ਤੈਨੂੰ ਹੁਣੇ ਖਿਡਾ ਦਿੰਦਾ ਹਾਂ। ਪਰ ਪਹਿਲਾਂ ਆਪਣੇ ਮਾਂ ਬਾਪ ਤੋਂ ਲਿਖਾ ਕੇ ਲਿਆ ਕਿ ਜੇ ਮੈਨੂੰ ਕਛ ਹੋ ਗਿਆ ਤਾਂ ਬਾਬੇ ਦੀ ਕੋਈ ਜ਼ਿੰਮੇਵਾਰੀ ਨਹੀਂ ਹੋਵੇਗੀ। ਮੈਂ ਕਿਹਾ, "ਬਾਬਾ ਜੀ, ਤੁਸੀਂ ਆਪ ਸੋਚੋ ਕਿ ਮੇਰੇ ਘਰਦੇ ਮੈਨੂੰ ਇਸ ਤਰ੍ਹਾਂ ਲਿਖ ਦੇਣਗੇ, ਉਹ ਤਾਂ ਮੈਨੂੰ ਕਦੀ ਵੀ ਇਹ ਕੰਮ ਨਹੀਂ ਕਰਨ ਦੇਣਗੇ।" ਬਾਬਾ ਕਹਿੰਦਾ ਕਿ ਫੇਰ ਮੈਂ ਕੁਛ ਨਹੀਂ ਕਰ ਸਕਦਾ। ਮੈਂ ਸੋਚਿਆ ਕਿ ਬਾਬੇ ਨੂੰ ਬਹਾਨਾ ਲਭ ਗਿਆ ਹੈ। ਮੈਂ ਫੇਰ ਕਿਹਾ ਕਿ "ਬਾਬਾ ਜੀ ਘਰਦਿਆਂ ਤਾਂ ਨਹੀਂ ਮੰਨਣਾ, ਪਰ ਇਹ 15-16 ਆਦਮੀ ਕਮਾਦ ਛਿੱਲ ਰਹੇ ਹਨ, ਤੁਸੀਂ ਜੋ ਵੀ ਕਹੋ, ਮੈਂ ਇਹਨਾਂ ਦੇ ਸਾਹਮਣੇ ਲਿਖ ਦੇਂਦਾ ਹਾਂ, ਜੇ ਮੈਂ ਮਰ ਵੀ ਗਿਆ ਤਾਂ ਮੇਰਾ ਲਿਖਿਆ ਤੁਹਾਡੇ ਕੋਲ ਹੋਵੇਗਾ ਤੇ ਇਹ ਸਾਰੇ ਆਦਮੀ ਇਸ ਗੱਲ ਦੀ ਗਵਾਹੀ ਦੇਣਗੇ।" ਸਾਰੇ ਆਦਮੀ ਕਹਿਣ ਲੱਗ ਪਏ ਕਿ ਹਾਂ, ਇਹ ਗੱਲ ਠੀਕ ਹੈ। ਆਪਣੀ ਪੇਸ਼ ਨਾ ਜਾਂਦੀ ਵੇਖ ਬਾਬੇ ਨੇ ਕਿਹਾ ਕਿ ਅੱਜ ਤਾਂ ਮੈਨੂੰ ਜਲਦੀ ਹੈ। ਮੈਂ ਕੰਮ ਜਾਣਾ ਹੈ। ਫੇਰ ਕਿਸੇ ਦਿਨ ਦਾ ਸਮਾਂ ਰੱਖ ਲਵੋ। ਅਗਲੇ ਵੀਰਵਾਰ ਦਾ ਦਿਨ ਰੱਖ ਲਿਆ। ਸਾਰੇ ਸਹਿਮਤ ਹੋ ਗਏ। ਮੈਂ ਪੁਛਿਆ "ਬਾਬਾ ਜੀ ਵੀਰਵਾਰ ਤੁਹਾਡੇ ਪਿੰਡ ਆ ਜਾਵਾਂ।" ਬਾਬਾ ਕਹਿੰਦਾ ਕਿ ਪਿੰਡ ਨਹੀਂ, ਮੈਂ ਆਪ ਤੁਹਾਡੀ ਬੰਬੀ ਤੇ ਆ ਜਾਵਾਂਗਾ। ਬੰਬੀ ਦੋਵਾਂ ਪਿੰਡਾਂ ਦੇ ਵਿਚਕਾਰ ਜਿਹੇ ਲੱਗੀ ਹੈ। ਵੀਰਵਾਰ ਆ ਗਿਆ। ਸਾਰਾ ਪਿੰਡ ਇਹ ਵੇਖਣਾ ਚਾਹੁੰਦਾ ਸੀ। ਬਾਬੇ ਦੇ ਸ਼ਰਧਾਲੂ ਬਹੁਤ ਖੁਸ਼ ਸਨ ਕਿ ਅੱਜ ਬਾਬਾ ਜੀ ਨੇ ਕਰਾਮਾਤ ਵਿਖਾਉਣੀ ਹੈ। ਕਈ ਲੋਕ ਉਸ ਦਿਨ ਕੰਮ ਉਤੇ ਨਹੀਂ ਗਏ। ਮੇਰੇ ਚਾਚਾ ਜੀ ਦਾ ਇੱਕ ਬੇਟਾ ਜੋ ਡਲਹੌਜ਼ੀ ਪਬਲਿਕ ਸਕੂਲ ਵਿੱਚ ਪੜਦਾ ਹੈ। ਦੋ ਦਿਨ ਪਹਿਲਾਂ ਉਸਨੇ ਡਲਹੌਜੀ ਚਲੇ ਜਾਣਾ ਸੀ। ਗੈਰ ਹਾਜ਼ਿਰ ਹੋਣ ਤੇ ਇਕ ਦਿਨ ਦਾ 200 ਰੁਪਏ ਜੁਰਮਾਨਾ ਸੀ, ਪਰ ਉਹ ਵੀ ਕਹਿਣ ਲੱਗਾ ਕਿ ਦੋ ਦਿਨ ਲੇਟ ਭਾਵੇਂ ਹੋ ਜਾਈਏ, ਪਰ ਇਹ ਸਭ ਵੇਖ ਕੇ ਜਾਣਾ ਹੈ ਕਿ ਬਾਬਾ ਕਿਵੇਂ ਖਿਡਾਉਂਦਾ ਹੈ। ਵੀਰਵਾਰ ਅਸੀਂ ਸਾਰੇ ਬੰਬੀ ਤੇ ਚਲੇ ਗਏ। ਰਾਤ ਤਕ ਉਡੀਕਦੇ ਰਹੇ ਪਰ ਬਾਬਾ ਜੀ ਨਹੀਂ ਆਏ। ਅਗਲੀ ਸਵੇਰ ਮੈਂ ਉਹਨਾਂ ਦਾ ਇੱਕ ਸ਼ਰਧਾਲੂ ਭੇਜਿਆ ਕਿ ਬਾਬਾ ਜੀ ਕਿਉਂ ਨਹੀਂ ਆਏ? ਪਰ ਉਹਨਾ ਕੋਈ ਜਰੂਰੀ ਕੰਮ ਪੈ ਜਾਣ ਬਾਰੇ ਕਹਿ ਦਿੱਤਾ।

ਸਾਡੇ ਪਿੰਡ ਲਾਗੇ ਦੀ ਅਪਰਬਾਰੀ ਦੁਆਬ ਨਹਿਰ ਲੰਘਦੀ ਹੈ। ਮੇਰੀ ਹੈਰਾਨੀ ਦੀ ਉਦੋਂ ਕੋਈ ਹੱਦ ਨਾ ਰਹੀ ਕਿ ਜਦੋਂ ਬਾਬਾ ਜੀ ਮੈਨੂੰ ਨਹਿਰ ਦੇ ਪੁਲ ਉਤੇ ਮਿਲ ਪਏ ਤੇ ਆਪ ਹੀ

ਸਾਈਕਲ ਮੇਰੇ ਲਾਗੇ ਰੋਕ ਲਿਆ। ਮੈਂ ਹੱਥ ਸੁੱਟ ਕੇ ਪੁੱਛਿਆ ਕਿ ਸੁਣਾਓ ਬਾਬਾ ਜੀ ਕੀ ਹਾਲ ਹੈ। ਬਾਬਾ ਜੀ ਕਹਿਣ ਲਗੇ, "ਹਾਲ ਤਾਂ ਠੀਕ ਹੈ, ਪਰ ਤੁਸੀਂ ਮੈਨੂੰ ਇਹੋ ਦਸੋ ਕਿ ਤੁਹਾਡਾ ਮੇਰੇ ਨਾਲ ਕੋਈ ਵੈਰ ਹੈ?" ਮੈਂ ਅਗੋਂ ਕਿਹਾ ਕਿ "ਬਾਬਾ ਜੀ ਵੈਰ ਵਾਲੀ ਕਿਹੜੀ ਗੱਲ ਹੈ।" ਅੱਗੋਂ ਬਾਬਾ ਜੀ ਨੇ ਕਿਹਾ,"ਜੇ ਵੈਰ ਵਾਲੀ ਕੋਈ ਗੱਲ ਨਹੀਂ ਹੈ ਤਾਂ ਮੇਰਾ ਰੋਟੀ ਪਾਣੀ ਚਲਦਾ ਹੈ ਤਾਂ ਚਲਣ ਦਿਉ ਤੁਹਾਨੂੰ ਇਹਦੇ ਵਿੱਚ ਕੀ ਇਤਰਾਜ਼ ਹੈ।" ਮੈਂ ਅੱਗੋਂ ਹੱਸਣ ਲਗ ਪਿਆ, ਪਰ ਸ਼ਾਇਦ ਮੈਂ ਇਹ ਗਲਤੀ ਵੀ ਕਰ ਗਿਆ ਕਿ ਉਹਨਾਂ ਨੂੰ ਇਸ ਗੱਲ ਦੀ ਛੁੱਟੀ ਦੇ ਦਿੱਤੀ।

ਅਖੀਰ ਉਸ ਬਾਬੇ ਨੇ ਅੱਤਵਾਦੀਆਂ ਦੇ ਸਮੇਂ ਡਰਦਿਆਂ ਆਪਣਾ ਧੰਦਾ ਬੰਦ ਕਰ ਦਿੱਤਾ। ਇਥੇਂ ਇਹ ਵੀ ਦੱਸਣਾ ਚਾਹਵਾਂਗਾ ਕਿ ਉਸ ਬਾਬੇ ਦੀ ਏਨੀ ਚੜ੍ਹਾਈ ਸੀ ਕਿ ਕਈ ਅੰਧ ਵਿਸ਼ਵਾਸੀਆਂ ਨੇ ਗਊਆਂ, ਇੱਟਾਂ, ਸੀਮਿੰਟ ਵਗੈਰਾ ਦਾਨ ਕੀਤੇ ਸਨ। ਮੈਂ ਜਦੋਂ ਪਿੰਡ ਵਾਲੇ ਬਾਬੇ ਦੇ ਸ਼ਰਧਾਲੂਆਂ ਨੂੰ ਦੱਸਿਆ ਕਿ ਬਾਬਾ ਜੀ ਮੈਨੂੰ ਨਹਿਰ ਦੇ ਪੁਲ ਉੱਤੇ ਇਸ ਤਰ੍ਹਾਂ ਕਹਿੰਦੇ ਸਨ, ਪਰ ਉਹ ਸ਼ਰਧਾਲੂ ਮੇਰੀ ਗੱਲ ਮੰਨਣ ਨੂੰ ਤਿਆਰ ਨਹੀਂ ਸਨ ਤੇ ਬਾਬਾ ਜੀ ਨੂੰ ਸਚਮੁੱਚ ਕਰਾਮਾਤੀ ਬਾਬਾ ਹੀ ਸਮਝਦੇ ਸਨ। ਇਹਨਾਂ ਦੋਵਾਂ ਘਟਨਾਵਾਂ ਦਾ ਸਾਰੇ ਪਿੰਡ ਵਾਸੀਆਂ ਨੂੰ ਪਤਾ ਹੈ ਜੋ ਇਸ ਦੀ ਗਵਾਹੀ ਦੇ ਸਕਦੇ ਹਨ।

## ਅਖੇ ਜੀ ਦਿਹਾੜੀ ਦੇ ਪੈਸੇ ਤਾਂ ਦੇ ਦਿਓ

*ਅਮਰ ਲਾਂਬਾ*

ਸਾਡੇ ਸਰੀਕੇ ਦੇ ਵਿਚੋਂ ਹੀ ਮੇਰੇ ਭਰਾ ਲਗਦੇ ਸੁਖਦੇਵ ਸਿੰਘ ਦੀ ਮੱਝ ਬਿਮਾਰ ਹੋ ਗਈ ਜਿਸ ਨੂੰ ਕਿ ਕੁਝ ਦਿਨ ਪਹਿਲਾਂ ਹੀ ਉਹ ਖਰੀਦ ਕੇ ਲਿਆਏ ਸੀ। ਉਹਨਾਂ ਨੇ ਮੱਝ ਦਾ ਡਾਕਟਰੀ ਇਲਾਜ ਕਰਾਇਆ, ਕਈ ਦੇਸੀ ਕਾੜ੍ਹੇ ਵੀ ਦਿੱਤੇ, ਪਰ ਮੱਝ ਠੀਕ ਨਾ ਹੋਈ। ਇਸੇ ਦੌਰਾਨ ਉਹਨਾਂ ਨੂੰ ਇਕ ਚੇਲੇ ਦੀ ਦੱਸ ਪਈ ਕਿ ਫਲਾਣੇ ਪਿੰਡ ਦਾ ਚੇਲਾ, ਉਹਨੂੰ ਦਿਖਾਇਆ ਜਾਵੇ। ਪਰ ਭਾਜੀ ਹੋਰੀਂ ਐਹੋ ਜਿਹੇ ਚੱਕਰ ਵਿੱਚ ਪੈਣ ਤੋਂ ਜਵਾਬ ਦੇਗੇ। ਕਿਉਂਕਿ ਸਾਡਾ ਤਰਕਸ਼ੀਲ ਮੈਗਜੀਨ ਕਦੇ ਕਦਾਈਂ ਉਹਨਾਂ ਦੇ ਘਰ ਚੱਕਰ ਮਾਰ ਆਉਂਦਾ ਸੀ। ਪਰ ਜਦੋਂ ਮੱਝ ਠੀਕ ਨਾ ਹੋਈ ਫਿਰ ਦੱਸਣ ਵਾਲੇ ਤੇ ਜ਼ੋਰ ਪਾਇਆ ਕਿ ਇਕ ਵਾਰ ਦਿਖਾ ਤਾਂ ਲਉ, ਸਾਡਾ ਕੀ ਜਾਂਦਾ? ਕਿ ਉਹ ਤਾਂ ਲੈਂਦਾ ਵੀ ਕੁਝ ਨੀ, ਸਭ ਕੁਝ ਦੱਸ ਦਿੰਦਾ ਹੈ। ਕੋਈ ਖੋਟ ਦੋਸ਼ ਜਾਂ ਕੀਤਾ ਕਰਾਇਆ ਹੋਵੇ, ਸਭ ਦੱਸ ਦੂ ਪਰ ਤੁਹਾਡੇ ਘਰ ਦਾ ਪਾਣੀ ਵੀ ਨਹੀਂ ਪੀਊ। ਬਾਰ ਬਾਰ ਕਹਿਣ ਤੇ ਭਾਜੀ ਹੋਰੀ ਮੰਨ ਗਏ ਕਿ ਠੀਕ ਐ ਦਿਖਾ ਹੀ ਲੈਂਦੇ ਹਾਂ। ਚੇਲੇ ਕੋਲ ਗਏ ਤੇ ਉਸ ਨੂੰ ਬੁਲਾ ਕੇ ਲੈ ਆਏ। ਉਸ ਨੇ ਮੱਝ ਦੇਖੀ ਤੇ ਝੱਟ ਦੱਸ ਦਿੱਤਾ ਕਿ ਤੁਹਾਡੇ ਤਾਂ ਸਾੜ੍ਹਸਤੀ ਪਈ ਹੋਈ ਹੈ, ਇਥੇ ਤਾਂ ਮਸਾਣੀ ਦੱਬੀ ਹੋਈ ਹੈ। ਘਰਦੇ ਡਰ ਗਏ ਤੇ ਚੱਕਰ ਵਿੱਚ ਪੈ ਗਏ। ਉਸਨੂੰ ਉਪਾਅ ਕਰਨ ਲਈ ਕਹਿਣ ਲੱਗੇ। ਉਸਨੇ ਉਪਾਅ ਲਈ 900 ਰੁਪੈ ਨਗਦ ਤੇ ਕਪੜਾ ਸੂਟ ਵਗੈਰਾ ਦੀ ਮੰਗ ਰੱਖ ਦਿੱਤੀ। ਚਲੋ ਫਸਿਆ ਦੀ ਨਹੀਂ ਕਰਦਾ ਉਹ ਮੰਨ ਗਏ ਕਿ ਸਾਡੀ ਮੱਝ ਠੀਕ ਹੋਣੀ ਚਾਹੀਦੀ ਹੈ। ਸਭ ਕੁਝ ਕਰਦਾਂਗੇ ਪਰ ਸਾਨੂੰ ਇਹ ਦੱਸ ਦੇ ਕਿ ਮੱਝ ਕਿੰਨੇ ਦਿਨਾਂ ਵਿੱਚ ਠੀਕ ਹੋਵੇਗੀ। ਉਨੇ ਟਾਈਮ ਵਿੱਚ ਮੱਝ ਠੀਕ ਹੋਣੀ ਚਾਹੀਦੀ ਹੈ। ਚੇਲਾ ਕਹਿੰਦਾ ਕੋਈ ਗੱਲ ਹੀ ਨਹੀਂ, ਮਸਾਣੀ ਕੱਢ ਦਿਦੇ ਹਾਂ। ਮੱਝ ਨੂੰ ਸ਼ਾਮ ਤੱਕ ਫਰਕ ਪੈ ਜਾਵੇਗਾ। ਬਸ 2-3 ਦਿਨਾਂ ਵਿੱਚ ਨੌ ਬਰ ਨੌ ਹੋ ਜਾਵੇਗੀ। ਤੇ ਚੇਲੇ ਨੇ ਉਹਨਾਂ ਦਾ ਇੱਟਾਂ ਦਾ ਪੱਕਾ ਫਰਸ਼ ਪੁਟਾਣਾ ਸ਼ੁਰੂ ਕਰ ਦਿੱਤਾ ਜਿਹੜਾ ਕਿ ਮੱਝ ਲਿਆਉਣ ਤੋਂ ਪਹਿਲਾਂ ਦਾ ਲਾਇਆ ਹੋਇਆ ਸੀ। ਉਸਨੇ ਟਰਿੱਕ ਦੇ ਤੌਰ ਤੇ ਕੁਝ ਹੱਡੀਆਂ ਕੱਢ ਦਿੱਤੀਆਂ ਅਤੇ ਆਪਣੀ ਭੇਟਾ ਲੈ ਕੇ ਚਲਾ ਗਿਆ। ਪਰ ਕਈ ਦਿਨ ਦੇਖ ਮੱਝ ਫਿਰ ਵੀ ਠੀਕ ਨਾ ਹੋਈ। ਇਸਤੇ ਭਾਜੀ ਹੋਰਾਂ ਨੂੰ ਆਇਆ ਗੁੱਸਾ ਕਿ ਚੇਲਾ ਤਾਂ ਹੱਥ ਫੇਰ ਗਿਆ। ਤੇ ਉਹ ਪੁੱਜ ਗਏ ਚੇਲੇ ਦੇ ਪਿੰਡ, ਉਥੇ ਜਾ ਕੇ ਪਾਤਾ ਰੌਲਾ, ਚੇਲਾ ਕੱਢ ਲਿਆ ਬਾਹਰ। ਪਿੰਡ ਹੋ ਗਿਆ ਕੱਠਾ, ਚੇਲੇ ਨੂੰ ਕਿਹਾ ਕਿ ਮੱਝ ਠੀਕ ਨਹੀਂ ਹੋਣੀ ਤੂੰ ਤਾ ਕਹਿੰਦਾ ਸੀ ਕਿ ਸ਼ਾਮ ਨੂੰ ਫਰਕ ਪੈ ਜਾਵੇਗਾ। ਚੇਲੇ ਨੇ ਉਂਗਲੀਆਂ ਪਰਲੀਆਂ ਮਾਰਨੀਆਂ ਸ਼ੁਰੂ ਕੀਤੀਆਂ। ਪਰ ਗੱਲ ਨਾ ਬਣਦੀ ਦੇਖ ਕੇ ਉਹ ਪੈਸੇ ਵਾਪਸ ਕਰਨ ਨੂੰ ਮੰਨ ਗਿਆ ਤੇ ਸੂਟ ਤਾਂ ਚੇਲੇ ਨੇ ਸਵਾਂ ਲਿਆ ਸੀ ਪਰ ਆਖਣ ਲੱਗਾ ਤੁਹਾਡੇ ਘਰ ਆਉਣ ਜਾਣ ਨਾਲ ਮੇਰੀ ਦਿਹਾੜੀ ਮਾਰੀ ਗਈ ਹੈ, ਉਹ ਤਾਂ ਦੇ ਦਿਓ ਜੀ। ਆਖਿਰ ਬੰਦਿਆਂ ਦੇ ਕਹਿਣ ਤੇ 150 ਰੁਪਏ ਉਹਨੂੰ ਛੱਡ ਦਿੱਤੇ ਅਤੇ 750 ਰੁਪਏ ਉਸਨੇ ਵਾਪਸ ਕਰ ਦਿੱਤੇ। ਆਉਣ ਵੇਲੇ ਉਸ ਨੂੰ ਹਦਾਇਤ ਵੀ ਕਰ ਆਏ ਕਿ ਜੇ ਸਾਡੇ ਵੱਲ ਪੈਰ ਪਾਇਆ ਜਾਂ ਸਾਡੇ ਕੁਝ ਹੋਰ ਹੋ ਗਿਆ ਤੈਨੂੰ ਨੀ ਛੱਡਦੇ। ਇਸ ਦੌਰਾਨ ਮੈਂ ਉਥੇ ਨਹੀਂ ਸੀ। ਮੈਨੂੰ ਇਹ ਸਾਰਾ ਕੁਝ ਉਹਨਾਂ ਬਾਅਦ ਵਿੱਚ ਦੱਸਿਆ ਕਿ ਇੰਵ ਕੀਤੀ ਅਸੀਂ ਚੇਲੇ ਨਾਲ।

## ਸਾਧ ਅਤੇ ਸਜਾ

ਅੱਜ ਕੱਲ ਮਹਿੰਗਾਈ ਦੇ ਜਮਾਨੇ ਵਿੱਚ ਲੋਕ ਤੰਗ ਆ ਕੇ ਲੋਕ ਸਾਧ ਬਣ ਜਾਂਦੇ ਹਨ ਜਦੋਂਕਿ ਪਹਿਲਾਂ ਕੰਮ ਤੋਂ ਡਰ ਕੇ ਜਾਂ ਵਿਹਲੀਆਂ ਖਾਣ ਲਈ ਸਾਧ ਬਣਦੇ ਸਨ ਅਤੇ ਫਿਰ ਲੋਕਾਂ ਨੂੰ ਲੁੱਟਦੇ ਹਨ ਅਤੇ ਉਹਨਾਂ ਦੀ ਖੂਨ ਪਸੀਨੇ ਦੀ ਕਮਾਈ ਨੂੰ ਹੜੱਪ ਜਾਂਦੇ ਹਨ। ਇਹ ਬੇਔਲਾਦ ਜੋੜਿਆਂ ਨੂੰ ਔਲਾਦ ਦੇਣ ਦਾ ਲਾਰਾ ਲਾਉਂਦੇ ਹਨ, ਮਾਸੂਮ ਬੱਚਿਆਂ ਦੀ ਬਲੀ ਦਿੰਦੇ ਹਨ। ਇਹ ਇੱਕ ਘਰ ਦਾ ਚਿਰਾਗ ਬੁਝਾ ਕੇ ਦੂਸਰੇ ਦਾ ਘਰ ਰੋਸ਼ਨ ਕਰਦੇ ਹਨ। ਕੀ ਇਸ ਤਰਾਂ ਹੋ ਸਕਦਾ ਹੈ? ਅਸੀਂ ਕਦੇ ਨਹੀਂ ਸੋਚਿਆ। ਆਮ ਲੋਕ ਬੇਸਮਝ ਹਨ ਅਤੇ ਉਹ ਕਿਸੇ ਅਨਪਛਾਤੀ ਅਤੇ ਅਣਪੜਤਾਲੀ ਚੀਜ ਤੇ ਵਿਸ਼ਵਾਸ਼ ਕਰ ਲੈਂਦੇ ਹਨ। ਅੱਜ ਦੀ ਨੌਜਵਾਨ ਪੀੜ੍ਹੀ ਨੂੰ ਚਾਹੀਦਾ ਹੈ ਕਿ ਉਹ ਪਾਖੰਡੀ ਬਾਬਿਆਂ ਦਾ ਸ਼ਿਕਾਰ ਨਾ ਬਣਨ ਸਗੋਂ ਉਨ੍ਹਾਂ ਨੂੰ ਚੁਣੌਤੀ ਦੇਣ। ਇਸ ਦੇ ਨਾਲ ਹੀ ਸਰਕਾਰ ਦਾ ਫਰਜ ਬਣਦਾ ਹੈ ਕਿ ਲੋਕਾਂ ਨੂੰ ਮੂਰਖ ਬਣਾਉਣ ਅਤੇ ਝੂਠੇ ਵਾਅਦੇ ਕਰਨ ਵਾਲਿਆਂ ਨੂੰ ਸਜਾ ਦੇਣ ਲਈ ਕਾਨੂੰਨ ਬਣਾਉਣ ਅਤੇ ਬਣੇ ਹੋਏ ਕਾਨੂੰਨਾ ਨੂੰ ਲਾਗੂ ਕਰਨ।

*ਕੰਵਲਜੀਤ ਵਾਂਦਰ (10+2)*



# ਤਰਕ ਅਤੇ ਪਾਖੰਡ ਦੇ ਆਹਮਣੇ ਸਾਹਮਣੇ ਹੋਣ 'ਤੇ

ਤਰਕਸ਼ੀਲ ਲਹਿਰ ਦੇ ਦਿਨੋ ਦਿਨ ਵੱਧ ਰਹੇ ਪਾਸਾਰ ਤੇ ਜਾਗ ਰਹੀ ਲੋਕ ਚੇਤਨਾ ਸਦਕਾ ਲੋਕਾਂ ਨੂੰ ਵਹਿਮਾਂ ਭਰਮਾਂ, ਅੰਧਵਿਸ਼ਵਾਸਾਂ ਵਿਚ ਫਸਾ ਕੇ ਉਹਨਾਂ ਦੀ ਲੁੱਟ ਕਰਨ ਵਾਲੇ ਅਖੌਤੀ ਸਾਧ ਸਿਆਣਿਆਂ, ਤਾਂਤਰਿਕਾਂ, ਜੋਤਿਸ਼ੀਆ ਤੇ ਬਾਬਿਆਂ ਦੀ ਅਸਲੀਅਤ ਸਾਹਮਣੇ ਆ ਰਹੀ ਹੈ। ਤਰਕਸ਼ੀਲ ਕਾਮਿਆਂ ਤੇ ਜਾਗਰੂਕ ਲੋਕਾਂ ਦੇ ਯਤਨਾਂ ਨਾਲ ਅੰਧਵਿਸ਼ਵਾਸ ਫੈਲਾਉਂਦੀਆ ਦੁਕਾਨਾਂ ਦਾ ਪਾਖੰਡ ਨੰਗਾ ਹੋ ਰਿਹਾ ਹੈ। ਸਾਨੂੰ ਸਮੁੱਚੇ ਪੰਜਾਬ ਵਿੱਚ ਕੰਮ ਕਰਦੀਆਂ ਸੁਸਾਇਟੀ ਦੀਆ ਇਕਾਈਆਂ ਵੱਲੋਂ ਪਾਖੰਡੀਆਂ ਦੇ ਪਰਦੇਫਾਸ਼ ਕਰਨ ਵਾਲੀਆਂ ਰਿਪੋਰਟਾਂ ਕਾਫੀ ਗਿਣਤੀ ਵਿੱਚ ਪ੍ਰਾਪਤ ਹੋ ਰਹੀਆਂ ਹਨ। ਅਸੀਂ ਇਹਨਾਂ ਰਿਪੋਰਟਾਂ ਲਈ ਨਵਾਂ ਕਾਲਮ *'ਤਰਕ ਅਤੇ ਪਾਖੰਡ ਦੇ ਆਹਮਣੇ ਸਾਹਮਣੇ ਹੋਣ ਤੇ'* ਸ਼ੁਰੂ ਕਰ ਰਹੇ ਹਾਂ। ਇਸ ਆਸ ਨਾਲ ਕਿ ਪਾਠਕਾਂ ਤੇ ਲਹਿਰ ਨਾਲ ਜੁੜੇ ਕਾਰਕੁੰਨ ਇਸ ਕਾਲਮ ਲਈ ਲਗਾਤਾਰ ਰਿਪੋਰਟਾਂ ਭੇਜਦੇ ਰਹਿਣਗੇ।

*ਸੰਪਾਦਕੀ ਬੋਰਡ*

## ਤੇ ਸਾਧਣੀ ਕਰਾਮਾਤ ਨਾ ਵਿਖਾ ਸਕੀ

ਹੋਇਆ ਇਸ ਤਰ੍ਹਾਂ ਕਿ ਕਸਬੇ ਹਰਿਆਣੇ ਲਾਗੇ ਪਿੰਡ ਕੰਗਮਾਈ ਦੀ ਇੱਕ ਲੜਕੀ ਜੋ ਕਿ ਬੀ. ਏ. ਭਾਗ ਪਹਿਲਾ ਦੀ ਵਿਦਿਆਰਥਣ ਹੈ, ਪਿੰਡ ਦੇ ਬਾਹਰ ਬਾਹਰ ਡੇਰਾ ਜਮਾ ਕੇ ਬੈਠੀ ਹੋਈ ਹੈ ਉਸਨੇ ਹਰ ਐਤਵਾਰ ਪੁੱਛਾਂ ਦੇਣ ਦਾ ਕੰਮ ਨਵਾਂ ਨਵਾਂ ਸ਼ੁਰੂ ਕੀਤਾ ਹੈ। ਨਾਲ ਲਗਦੇ ਪਿੰਡ ਨੰਗਲ ਕਾਨੂੰਗੋ ਦੀ ਇਕ ਔਰਤ ਸੁਰਿੰਦਰ ਕੌਰ ਪਤਨੀ ਜੈ ਪਾਲ, ਜੋ ਕਾਫੀ ਦੇਰ ਤੋਂ ਬਿਮਾਰ ਸੀ, ਇਸ ਸਾਧਣੀ ਕੋਲ ਪੁੱਛ ਲੈਣ ਵਾਸਤੇ ਗਈ ਤਾਂ ਇਸ ਸਾਧਣੀ ਨੇ ਕਿਹਾ ਕਿ ਤੁਹਾਡੀ ਬਿਮਾਰੀ ਦਾ ਕਾਰਨ ਇਹ ਹੈ ਕਿ ਤੁਹਾਡੀ ਵੱਡੀ ਜਠਾਣੀ ਬਲਜੀਤ ਕੌਰ ਨੇ ਤੁਹਾਨੂੰ ਕੁਝ ਖੁਆਇਆ ਹੋਇਆ ਹੈ ਅੱਜ ਤੋਂ ਪੰਜ ਸਾਲ ਪਹਿਲਾਂ। ਫਿਰ ਕੀ ਸੀ ਵਸਦੇ ਰਸਦੇ ਘਰ ਵਿੱਚ ਫੁੱਟ ਦੀ ਚਿੰਗਾਰੀ ਪਾ ਦਿੱਤੀ ਤੇ ਦੋਵੇਂ ਭਰਾ ਇੱਕ ਦੂਜੇ ਦੇ ਖੂਨ ਦੇ ਪਿਆਸੇ ਹੋ ਗਏ। ਵੱਡਾ ਭਰਾ ਸਤਪਾਲ ਢੇਰੀ, ਜਿਸ ਦੀ ਪਤਨੀ ਤੇ ਇਲਜਾਮ ਲੱਗਾ ਉਸਨੇ ਇਸ ਸਾਰੀ ਕਹਾਣੀ ਦੀ ਪੜਤਾਲ ਕਰਾਉਣ ਲਈ ਤਰਕਸ਼ੀਲ ਸੁਸਾਇਟੀ ਇਕਾਈ ਅੱਡਾ ਸਰਾਂ ਕੋਲ ਪਹੁੰਚ ਕੀਤੀ ਅਤੇ ਪਿੰਡ ਕੰਗਮਈ ਦੇ ਸਰਪੰਚ ਜਸਵਿੰਦਰ ਸਿੰਘ ਨਾਲ ਗੱਲ ਕੀਤੀ ਜਿਸ ਤੇ ਸਰਪੰਚ ਅਤੇ ਕੁਝ ਮੋਹਤਬਰ ਬੰਦੇ 25.6.2000 ਨੂੰ ਉਸ ਸਾਧਣੀ ਦੇ ਘਰ ਇਸ ਗੱਲ ਦੀ ਪੜਤਾਲ ਲਈ ਗਏ ਜਿਸ ਤੇ ਬੁਖਲਾਹਟ ਵਿੱਚ ਆ ਕੇ ਸਾਧਣੀ ਨੇ ਬਹੁਤ ਬੁਰਾ ਭਲਾ ਬੋਲਣਾ ਸ਼ੁਰੂ ਕਰ ਦਿੱਤਾ ਅਤੇ ਇਕ ਹੁਕਮਨਾਮਾ ਸਤਪਾਲ ਸਿੰਘ ਨੂੰ ਸਾਹਮਣੇ ਬਿਠਾ ਕੇ ਸੁਣਾਇਆ ਕਿ ਅੱਗੇ ਤਾਂ ਅਸੀਂ ਤੇਰੇ ਪੁੱਤਰ ਦਾ ਸਿਰ ਲੈਣਾ ਸੀ। ਪਰ ਹੁਣ ਅਸੀਂ ਬਚਨ ਕਰਦੇ ਹਾਂ ਕਿ ਅੱਜ 25.6.2000 ਰਾਤ 9 ਵਜੇ ਤੱਕ ਤੇਰੀ ਘਰ ਵਾਲੀ ਬਲਜੀਤ ਕੌਰ ਦੀਆਂ ਅੱਖਾਂ ਦੀ ਨਜ਼ਰ ਜਾਦੂ ਨਾਲ ਗਾਇਬ ਕਰ ਦੇਵਾਂਗੀ। ਇਸਤੇ ਸਾਰੇ ਇੱਕਠੇ ਹੋਏ ਮੋਹਤਵਾਰ ਵਿਅਕਤੀਆ ਨੇ ਕਿਹਾ ਕਿ ਅਗਰ 9 ਵਜੇ ਤੱਕ ਅਜਿਹਾ ਨਾ ਹੋਇਆ ਤਾਂ ਫਿਰ ਜੋ ਬਲਜੀਤ ਕੌਰ ਕਹੇਗੀ ਉਹੀ ਸਜ਼ਾ ਤੈਨੂੰ ਦਿੱਤੀ ਜਾਵੇਗੀ। ਪਰ 9 ਵਜੇ ਤੱਕ ਅਜਿਹਾ ਕੁਝ ਵੀ ਨਹੀ ਹੋਇਆ ਜੋ ਉਹ ਸਾਧਣੀ ਕਹਿੰਦੀ ਸੀ।

ਇਸ ਤੋਂ ਬਾਅਦ ਸੱਤਪਾਲ ਸਿੰਘ ਨੇ ਇਕਾਈ ਅੱਡਾ ਸਰਾਂ ਵਿਖੇ ਸੁਸਾਇਟੀ ਪ੍ਰਧਾਨ ਨਰਿੰਦਰ ਸਿੰਘ ਨਾਲ ਸੰਪਰਕ ਕੀਤਾ। ਸੁਸਾਇਟੀ ਮੈਂਬਰਾਂ ਵੱਲੋਂ ਮੀਟਿੰਗ ਕਰਕੇ ਪੜਤਾਲ ਦਾ ਦਿਨ 2 ਜੁਲਾਈ ਐਤਵਾਰ ਮਿਥਿਆ ਗਿਆ ਤੇ ਸੁਸਾਇਟੀ ਵੱਲੋਂ ਅਖਬਾਰ ਵਿੱਚ ਖਬਰ ਲਗਾਈ ਗਈ ਕਿ 2 ਜੁਲਾਈ ਦਿਨ ਐਤਵਾਰ ਪਿੰਡ ਕੰਗਮਾਈ ਉਸ ਸਾਧਣੀ ਦੇ ਡੇਰੇ ਤੇ ਉਸਦੀ ਪੜਤਾਲ ਕੀਤੀ ਜਾਵੇਗੀ। ਕਿਸੇ ਸੰਭਾਵੀ ਖਤਰੇ ਨੂੰ ਦੇਖਦੇ ਹੋਏ ਨੇੜੇ ਦੇ ਥਾਣਾ ਇੰਨਚਾਰਜ ਨੂੰ ਭਰੋਸੇ ਵਿੱਚ ਲਿਆ ਗਿਆ। ਸਥਾਨਕ ਪੱਤਰਕਾਰਾਂ ਨੂੰ ਵੀ ਨਾਲ ਲਿਆ ਗਿਆ। ਜਿਨਾਂ ਵਿਚ ਸ੍ਰੀ ਪ੍ਰਮਿੰਦਰ ਬਹਿਆਣਾ (ਅਜੀਤ), ਸੁਭਾਸ਼ ਸ਼ਰਮਾ, ਸਗਲੀ ਰਾਮ (ਯੂ.ਐਨ.ਆਈ.) ਸ੍ਰੀ ਵਿਜੈਪਾਲ (ਜੱਗਬਾਣੀ) ਵੀ ਪਹੁੰਚੇ। 2 ਜੁਲਾਈ ਨੂੰ ਸੁਸਾਇਟੀ ਮੈਂਬਰ ਕੁਝ ਦੇਰੀ ਨਾਲ ਪਹੁੰਚੇ ਪਰ ਸੁਸਾਇਟੀ ਮੈਂਬਰਾਂ ਦੇ ਪਹੁੰਚਣ ਤੋਂ ਪਹਿਲਾਂ ਗੁੱਸੇ ਵਿਚ ਆਈ ਸਾਧਣੀ ਨੇ ਤਰਕਸ਼ੀਲਾਂ ਨੂੰ ਵੀ ਸ਼ੰਰਾਪ ਦਿੰਦੇ ਹੋਏ ਕਿਹਾ ਕਿ ਤਰਕਸ਼ੀਲ ਤਾ ਸਾਡੇ ਡੇਰੇ ਤੱਕ ਪਹੁੰਚ ਵੀ ਨਹੀ ਸਕਦੇ। ਉਹ ਰਸਤੇ ਵਿੱਚ ਹੀ ਅੰਨ੍ਹੇ ਹੋ ਜਾਣਗੇ। ਤਕਰੀਬਨ 11 ਵਜੇ ਤੱਕ ਲੋਕਾਂ ਦਾ ਹਜੂਮ ਡੇਰੇ ਤੇ ਇਕੱਠਾ ਹੋ ਗਿਆ ਸੀ। ਸਾਧਣੀ ਦੀ ਇਹ ਗੱਲ ਸੁਣ ਕੇ ਲੋਕ ਅੱਡੇ ਵੱਲ ਨੂੰ ਆ ਗਏ ਕਿ ਹੁਣ ਦੇਖਾਂਗੇ ਤਰਕਸ਼ੀਲ ਅੰਨੇ ਹੁੰਦੇ ਹਨ ਜਾਂ ਸਾਧਣੀ ਝੂਠ ਬੋਲਦੀ ਹੈ।

ਪਰ ਜਦ ਤਰਕਸ਼ੀਲ ਮੈਂਬਰ 11 ਵਜੇ ਡੇਰੇ ਤੇ ਪਹੁੰਚੇ ਤਾਂ ਸਾਧਣੀ ਅਤੇ ਸਾਧਣੀ ਦੇ ਪਰਿਵਾਰ ਵਾਲੇ ਅਤੇ ਸ਼ਰਧਾਲੂ ਤਰਕਸ਼ੀਲਾਂ ਨੂੰ ਸਹੀ ਸਲਾਮਤ ਪਹੁੰਚੇ ਵੇਖ ਕੇ ਹੈਰਾਨ ਹੋ ਗਏ ਉਸ ਵੇਲੇ ਪਿੰਡ ਦੀ ਪੰਚਾਇਤ ਵੀ ਪਹੁੰਚ ਚੁੱਕੀ ਸੀ। ਤਰਕਸ਼ੀਲ ਸੁਸਾਇਟੀ ਮੈਂਬਰਾਂ ਨੇ ਪੰਚਾਇਤ ਦੀ ਇਜਾਜਤ ਲੈ ਕੇ ਸਾਧਣੀ ਨੂੰ ਚੈਲਿੰਜ ਕੀਤਾ ਕਿ ਜਾਂ ਤਾਂ ਸਿੱਧ ਕਰੇ ਕਿ ਤਵੀਤ ਖਵਾਏ ਜਾ ਸਕਦੇ ਹਨ ਅਤੇ ਖੁਆਏ ਕਿਸੇ ਗੈਬੀ ਸ਼ਕਤੀ ਨਾਲ ਕੱਢੇ ਜਾ ਸਕਦੇ ਹਨ ਅਤੇ ਇਨ੍ਹਾਂ ਤਵੀਤਾਂ ਨਾਲ ਕਿਸੇ ਨੂੰ ਕੋਈ ਨੁਕਸਾਨ ਪਹੁੰਚਾਇਆ ਜਾ ਸਕਦਾ ਹੈ। ਅਜਿਹਾ ਕਰਨ ਲਈ ਸੁਸਾਇਟੀ ਮੈਂਬਰਾਂ ਨੇ ਆਪਣੇ ਆਪ ਨੂੰ ਪੇਸ਼ ਕੀਤਾ ਅਤੇ ਸੋਸਾਇਟੀ ਵੱਲੋਂ ਰੱਖੇ ਗਏ ਇਕ ਲੱਖ ਰੁਪਏ ਦੇ ਨਗਦ ਇਨਾਮ ਦੀ ਪੇਸ਼ਕਸ਼ ਕੀਤੀ। ਸੁਸਾਇਟੀ ਵੱਲੋਂ ਰੱਖੀਆਂ 23 ਸ਼ਰਤਾਂ ਵਿੱਚੋਂ ਕੋਈ ਵੀ ਸ਼ਰਤ ਪੂਰੀ ਕਰਨ ਦਾ ਵੀ ਚੈਲਿੰਜ ਕੀਤਾ। ਸਾਧਣੀ ਦੇ ਸ਼ਰਧਾਲੂਆਂ ਨੂੰ ਅਤੇ ਮਾਪਿਆਂ ਨੂੰ ਇਸ ਗੱਲ ਦਾ ਵਹਿਮ ਬਣਿਆ ਹੋਇਆ ਸੀ ਕਿ

ਸਾਡੀ ਸਾਧਣੀ ਵਿੱਚ ਕੋਈ ਸੱਚੀ ਮੁੱਚੀ ਗੈਬੀ ਸ਼ਕਤੀ ਹੈ ਪਰ ਸੁਸਾਇਟੀ ਦੇ ਚੈਲਿੰਜ ਅਤੇ ਸਾਧਣੀ ਦੇ ਅਸਮਰਥਾ ਜਤਾਉਣ ਮਗਰੋਂ ਮਾਪਿਆਂ ਅਤੇ ਸ਼ਰਧਾਲੂਆਂ ਨੂੰ ਇਹ ਅਹਿਸਾਸ ਹੋ ਗਿਆ ਕਿ ਸਾਧਣੀ ਝੂਠੀ ਹੈ।

ਜਿਸ ਤੇ ਸਾਧਣੀ ਅਤੇ ਮਾਪਿਆਂ ਨੇ ਭਰੇ ਇਕੱਠ ਵਿਚ ਮਾਫੀ ਮੰਗੀ ਅਤੇ ਲੋਕਾਂ ਨੂੰ ਕਿਹਾ ਕਿ ਮੇਰੇ ਕੋਲ ਕੁਝ ਨਹੀਂ ਹੈ ਇਸ ਲਈ ਸਾਡੇ ਡੇਰੇ ਤੇ ਕੋਈ ਵੀ ਨਾ ਆਇਆ ਕਰੇ (ਅਤੇ ਸੁਸਾਇਟੀ ਕੋਲੋਂ ਉਸਦੇ ਮਾਪਿਆਂ ਨੇ ਮੰਗ ਕੀਤੀ ਕਿ ਸਾਡੀ ਲੜਕੀ ਮਾਨਸਿਕ ਤੌਰ ਤੇ ਠੀਕ ਨਹੀਂ ਹੈ ਇਸ ਲਈ ਇਸ ਨੂੰ ਠੀਕ ਕੀਤਾ ਜਾਵੇ)

ਸੁਸਾਇਟੀ ਦੀ ਅੱਡਾ ਸਰਾਂ ਇਕਾਈ ਦੇ ਪ੍ਰਧਾਨ ਨਗਿੰਦਰ ਸਿੰਘ ਨੇ ਡੇਰੇ ਤੇ ਇਕੱਠੇ ਹੋਏ ਭਰਵੇਂ ਇਕੱਠ ਨੂੰ ਸੰਬੋਧਨ ਕਰਦਿਆਂ ਸੋਸਾਇਟੀ ਦੀ ਸਮਝ ਅਤੇ ਉਦੇਸ਼ਾਂ ਬਾਰੇ ਜਾਣਕਾਰੀ ਦਿੱਤੀ। ਉਹਨਾਂ ਦੱਸਿਆ ਕਿ ਬਾਬੇ ਕਿਸ ਤਰ੍ਹਾਂ ਭੋਲੇ ਭਾਲੇ ਲੋਕਾਂ ਦੀ ਤਨ ਮਨ ਧਨ ਦੀ ਲੁੱਟ ਕਰਦੇ ਹਨ। ਉਹਨਾਂ ਨੇ ਪੀੜਤ ਭਰਾਵਾਂ ਨੂੰ ਆਪਸ ਵਿੱਚ ਗਲੇ ਮਿਲਾਇਆ। ਦੋਵੇਂ ਭਰਾ ਸੁਸਾਇਟੀ ਦਾ ਧੰਨਵਾਦ ਕਰਕੇ ਖੁਸ਼ੀ ਖੁਸ਼ੀ ਘਰ ਪਰਤ ਗਏ। ਪੜਤਾਲੀਆ ਟੀਮ ਵਿਚ ਇਕਾਈ ਅੱਡਾ ਸਰਾਂ ਦਾ ਸਕੱਤਰ ਰਾਮ ਲੁਭਾਇਆ, ਖਜਾਨਚੀ ਹਰਜਿੰਦਰ ਸਿੰਘ, ਇਕਾਈ ਟਾਂਡਾ ਦੇ ਪ੍ਰਧਾਨ ਹਰਦੀਪ ਖੁੱਡਾ, ਸਕੱਤਰ ਰਮੇਸ਼ ਕੁਮਾਰ, ਜੋਨ ਸਕੱਤਰ ਦਿਲਰਾਜ ਕੁਮਾਰ, ਸਰਾਂ ਇਕਾਈ ਦੇ ਮੀਤ ਪ੍ਰਧਾਨ ਮਾ. ਸੁਖਜੀਤ, ਹਰਿੰਦਰ ਪਾਲ ਕੂੰਟਾ, ਗੁਰਨਾਮ ਸਿੰਘ, ਸੰਤੋਖ ਸਿੰਘ ਸੁਸਾਇਟੀ ਮੈਂਬਰਾਂ ਨੇ ਹਿੱਸਾ ਲਿਆ।

*ਰਾਮ ਲੁਭਾਇਆ*

*ਸਕੱਤਰ ਇਕਾਈ ਅੱਡਾ ਸਰਾਂ*

## ਅਖੌਤੀ ਤਾਂਤਰਿਕ ਸਤਨਾਮ ਸਿੰਘ 'ਚੰਗਿਆੜਾ' ਵੀ ਤਰਕਸ਼ੀਲਾਂ ਦਾ ਚੈਲਿੰਜ ਕਬੂਲ ਨਾ ਕਰ ਸਕਿਆ

ਅਗਸਤ ਦੇ ਮਹੀਨੇ 'ਚ ਲੁਧਿਆਣੇ ਦੇ ਮਸ਼ਹੂਰ ਤਾਂਤਰਿਕ ਅਖੌਤੀ ਬਾਬੇ ਸਤਨਾਮ ਸਿੰਘ 'ਚੰਗਿਆੜਾ' ਬਾਰੇ ਤਰਕਸ਼ੀਲਾਂ ਨੇ ਅਖਬਾਰਾਂ ਰਾਹੀਂ ਸੱਚ ਸਾਹਮਣੇ ਲਿਆਂਦਾ। ਬਾਬਾ ਜੋ ਕਿ ਇੱਕ ਲੱਚਰ ਗੀਤਕਾਰ ਤੇ ਗਵੱਈਏ ਤੋਂ ਸ਼ੁਰੂ ਹੋ ਕੇ ਦਹਾਕਿਆਂ ਤੋਂ ਢੰਡਾਰੀ ਕਲਾਂ ਲਾਗੇ 'ਮਾਤਾ ਭੀਲਣੀ ਆਸ਼ਰਮ' ਨਾਂ ਦੇ ਡੇਰੇ ਤੇ ਆਪਣਾ ਠੱਗੀ ਦਾ ਧੰਦਾ ਚਲਾ ਰਿਹਾ ਹੈ ਨੇ ਖਬਰਾਂ ਪੜ੍ਹਕੇ ਹੀ ਇਸ ਡੇਰੇ ਨੂੰ ਆਰਜ਼ੀ ਬੰਦ ਕਰਕੇ ਪਿੰਡ ਗਿਆਸਪੁਰਾ ਵਿਖੇ ਆਪਣੀ ਗੈਰ ਕਾਨੂੰਨੀ ਤੌਰ ਤੇ ਰੱਖੀ ਪਤਨੀ ਦੇ ਘਰ ਆਪਣਾ ਧੰਦਾ ਸ਼ੁਰੂ ਕਰ ਦਿੱਤਾ। ਇਥੇ ਇਹ ਗੱਲ ਦੱਸਣੀ ਵੀ ਜ਼ਰੂਰੀ ਹੈ ਕਿ ਲੁਧਿਆਣੇ ਦੇ ਇੰਡਸਟਰੀਅਲ ਏਰੀਏ 'ਚ ਪੈਂਦੇ ਇਸੇ ਇਲਾਕੇ 'ਚ ਪਿਛਲੇ ਮਹੀਨਿਆਂ 'ਚ ਹੋਰ ਵੀ ਅਜਿਹੇ ਪਾਖੰਡੀ ਸਾਧਾਂ ਵੱਲੋਂ ਮਜਬੂਰ ਔਰਤਾਂ ਨਾਲ ਜਬਦਸਤੀ ਕਰਨ ਦੀਆਂ ਖਬਰਾਂ ਅਖਬਾਰਾਂ ਦੀਆਂ ਸੁਰਖੀਆ ਬਣੀਆਂ ਹਨ ਤੇ ਸਾਧ ਵੀ ਪੁਲਿਸ ਸ਼ਿਕੰਜੇ 'ਚ ਆਏ ਹਨ।

ਪਰ ਤਰਕਸ਼ੀਲਾਂ ਨੇ ਤਾਂਤਰਿਕ ਚੰਗਿਆੜੇ ਦਾ ਨਵਾਂ ਅੱਡਾ ਲੱਭ ਕੇ ਪਰਦਾਫਾਸ਼ ਕੀਤਾ। ਤਰਕਸ਼ੀਲਾਂ ਨੇ ਆਪਣੇ ਐਲਾਨ ਮੁਤਾਂਬਿਕ ਇਸ ਬਾਬੇ ਦਾ ਪਰਦਾਫਾਸ਼ ਕਰਨ ਦੀ ਸਕੀਮ ਅਨੁਸਾਰ ਮਾਨਯੋਗ ਐਸ.ਐਸ.ਪੀ. ਲੁਧਿਆਣਾ ਨੂੰ ਲਿਖਤੀ ਜਾਣਕਾਰੀ ਦੇ ਕੇ ਪੁਲਿਸ ਫੋਰਸ ਦੀ ਮੰਗ ਕੀਤੀ ਤਾਂ ਕਿ ਪਰਦਾ ਫਾਸ ਕਰਨ ਸਮੇਂ ਗੜਬੜ ਨਾ ਹੋਵੇ। ਤਰਕਸ਼ੀਲ ਆਗੂਆਂ ਨੇ ਮੌਕੇ ਤੇ ਬਾਬੇ ਦੇ ਡੇਰੇ ਅੰਦਰ ਜਾ ਕੇ ਹਾਜ਼ਰ ਲੋਕਾਂ ਦੇ ਸਾਹਮਣੇ ਇਸ ਬਾਬੇ ਦਾ ਭਾਂਡਾ ਭੰਨਣ ਦੀ ਇੱਛਾ ਪੁਲਿਸ ਕੋਲ ਰੱਖੀ। ਪਰ ਪੁਲਿਸ ਵੱਲੋਂ ਗੜਬੜ ਹੋਣ ਦਾ ਡਰ ਪ੍ਰਗਟਾਕੇ ਡੇਰੇ ਦੇ ਬਾਹਰ ਹੀ ਸਟੇਜ ਲਗਾਉਣ ਲਈ ਜੋਰ ਦਿਤਾ।

ਇਸ ਲਈ ਡੇਰੇ ਦੇ ਬਾਹਰ ਗਲੀ ਵਿਚ ਸਟੇਜ ਲਾਈ ਗਈ। ਸਟੇਜ ਸਕੱਤਰ ਗੁਰਮੇਲ ਸਿੰਘ ਅਤੇ ਹੋਰ ਤਰਕਸ਼ੀਲ ਆਗੂ ਸੂਬਾ ਸਕੱਤਰ ਜਸਵੰਤ ਜੀਰਖ, ਮਾਸਟਰ ਭਜਨ ਸਿੰਘ ਜੋਨ ਪ੍ਰਧਾਨ, ਬਲਵੀਰ ਸਿੰਘ ਪ੍ਰਧਾਨ ਖੰਨਾ ਯੂਨਿਟ ਨੇ ਲੋਕਾਂ ਨੂੰ ਸੰਬੋਧਨ ਕਰਦਿਆਂ ਵਾਰ ਵਾਰ ਚੰਗਿਆੜੇ ਨੂੰ ਤਰਕਸ਼ੀਲਾਂ ਦਾ ਚੈਲਿੰਜ ਕਬੂਲ ਕਰਨ ਲਈ ਕਿਹਾ। ਉਥੇ ਭਰੀ ਕਚਹਿਰੀ 'ਚ ਬਾਬੇ ਦੇ ਪਾਖੰਡ ਦਾ ਭਾਂਡਾ ਭੰਨਿਆ ਕਿ ਬਾਬੇ ਵੱਲੋਂ ਲੋਕਾਂ ਦੇ ਪੇਟ 'ਚੋਂ ਮਸਾਣ, ਉੱਲੂ ਦਾ ਮਾਸ, ਪੱਥਰੀਆਂ ਅਤੇ ਤਬੀਤ ਕੱਢਣਾ ਇਕ ਹੇਰਾਫੇਰੀ ਹੈ। ਉਸ ਬਾਬੇ ਦੇ ਆਲੇ ਦੁਆਲੇ ਲੁਕਾਈਆਂ ਪੱਥਰੀਆਂ, ਉੱਲੂ ਦੇ ਮਾਸ ਦੀ ਥਾਂ ਰੰਗੇ ਹੋਏ ਆਲੂ ਅਤੇ ਹੱਡੀਆਂ ਨੂੰ ਫੜ ਕੇ ਲੋਕਾਂ ਵਿੱਚ ਨੰਗਾ ਕਰਨ ਦੇ ਇਰਾਦੇ ਨਾਲ ਹੀ ਤਰਕਸ਼ੀਲਾਂ ਵੱਲੋਂ ਅੰਦਰ ਜਾ ਕੇ ਪਾਖੰਡ ਦਾ ਭਾਂਡਾ ਭੰਨਣ ਦੀ ਇਜਾਜਤ ਮੰਗੀ ਗਈ ਸੀ। ਇਜਾਜਤ ਨਾ ਮਿਲਣ ਕਾਰਨ ਹੀ ਸਟੇਜ ਉਪਰੋਂ ਜਸਵੰਤ ਜੀਰਖ ਅਤੇ ਮਾਸਟਰ ਜਰਨੈਲ ਸਿੰਘ ਵੱਲੋਂ ਜਾਦੂ ਦੇ ਸ਼ੋਅ ਦਿਖਾ ਕੇ ਦਰਸਾਇਆ ਗਿਆ ਕਿ ਇਹ ਬਾਬੇ ਹੱਥ ਦੀ ਸਫਾਈ ਨਾਲ ਹੀ ਲੋਕਾਂ ਨੂੰ ਧੋਖਾ ਦਿੰਦੇ ਹਨ ਅਤੇ ਉਹਨਾਂ ਦੀ ਹੱਥ ਦੀ ਕਮਾਈ ਹੜੱਪੀ ਜਾਂਦੇ ਹਨ। ਹੱਡੀਆਂ, ਉੱਲੂ ਦਾ ਮਾਸ, ਪੱਥਰੀਆਂ ਜਾਂ ਲੋਕਾਂ ਦੇ ਘਰਾਂ ਵਿਚ ਦੱਬੀਆਂ ਹੱਡੀਆ ਕੱਢਣ ਦੇ ਪਾਖੰਡ ਰਾਹੀਂ ਇਹ ਬਾਬਾ ਲੋਕਾਂ ਤੋਂ ਹਜਾਰਾਂ ਰੁਪੈ ਵਸੂਲ ਕਰਦਾ ਰਿਹਾ ਹੈ। ਤਰਕਸ਼ੀਲ ਆਗੂਆਂ ਨੇ ਐਲਾਨ ਕੀਤਾ ਕਿ ਜੇ ਇਹ ਸੱਚ ਮੁੱਚ ਬਿਨਾਂ ਧੋਖਾ ਕੀਤਿਆਂ ਅਜਿਹਾ ਕਰ ਸਕਦਾ ਹੈ ਤਾਂ ਤਰਕਸ਼ੀਲ ਸੁਸਾਇਟੀ ਵੱਲੋਂ ਰੱਖਿਆ ਇਕ ਲੱਖ ਰੁਪੈ ਦਾ ਇਨਾਮ ਜਿੱਤਣ ਲਈ ਡੇਰੇ ਤੋਂ ਬਾਹਰ ਆਵੇ ਤੇ ਸਾਡੇ ਚੈਲਿੰਜ ਕਬੂਲ ਕਰੇ। ਪਰ ਬਾਰ ਬਾਰ ਅਨਾਊਂਸ ਕਰਨ ਦੇ ਬਾਵਜੂਦ ਵੀ ਬਾਬਾ ਅੰਦਰ ਹੀ ਦੜ ਵੱਟ ਕੇ ਬੈਠਾ ਰਿਹਾ।

ਉਸੇ ਦਿਨ 22 ਅਗਸਤ ਨੂੰ ਇਸੇ ਸਟੇਜ ਤੋਂ ਬਾਬੇ ਚੰਗਿਆੜੇ ਨਾਲ 20-25 ਸਾਲਾਂ ਤੋਂ ਕੰਮ ਕਰ ਰਹੇ ਇਸ ਦੇ ਇਕ ਚੇਲੇ ਠਾਕਰ ਸਿੰਘ 'ਫੱਲੜ' ਨੇ ਲੋਕਾਂ ਦੇ ਭਰੇ ਇਕੱਠ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਇਹ ਬਾਬਾ ਬਹੁਤ ਵੱਡਾ ਠੱਗ ਹੈ। ਸ੍ਰੀ ਫੱਲੜ ਨੇ ਫਰਾਖਦਿਲੀ ਨਾਲ ਆਪਣਾ ਦੋਸ਼ ਕਬੂਲਦਿਆਂ ਕਿਹਾ ਕਿ ਭਾਵੇਂ ਮੈਂ ਵੀ ਹੁਣ ਤੱਕ ਇਸ ਪਖੰਡੀ ਬਾਬੇ ਦਾ ਸਾਥ ਦਿੰਦਾ ਰਿਹਾ ਹਾਂ। ਪਰ ਹੁਣ ਮੈਨੂੰ ਤਰਕਸ਼ੀਲਾਂ ਨੇ ਜ਼ਿੰਦਗੀ ਜਿਉਣ ਦਾ ਅਮਲੀ



ਰਸਤਾ ਵਿਖਾ ਦਿੱਤਾ ਹੈ। ਮੈਂ ਹੁਣ ਉਸੇ ਰਸਤੇ ਉੱਪਰ ਚੱਲਾਂਗਾ। ਇਸੇ ਸਟੇਜ ਤੋਂ ਬਾਬੇ ਵੱਲੋਂ ਅੱਜ ਤੱਕ ਗੈਰ-ਕਾਨੂੰਨੀ ਤੌਰ ਤੇ ਲੋਕਾਂ ਨੂੰ ਲੁੱਟ ਕੇ ਬਣਾਈ ਕਰੋੜਾਂ ਰੁਪੈ ਦੀ ਜਾਇਦਾਦ ਅਤੇ ਗੈਰ-ਕਾਨੂੰਨੀ ਢੰਗ ਨਾਲ ਰੱਖੀਆਂ ਜਨਾਨੀਆਂ ਦਾ ਪਰਦਾ ਫਾਸ਼ ਵੀ ਹੋਇਆ।

ਇਕਾਈ ਲੁਧਿਆਣਾ ਵੱਲੋਂ ਕੀਤੇ ਗਏ ਇਸ ਐਕਸ਼ਨ ਵਿੱਚ ਉਪਰੋਕਤ ਆਗੂਆਂ ਤੋਂ ਬਿਨਾਂ ਹਰਭਜਨ ਸਿੰਘ ਸਕੱਤਰ, ਸੁਰਜੀਤ ਸਿੰਘ, ਕਰਨੈਲ ਡਾਬਾ, ਡਾ. ਹਰਬੰਸ, ਬਲਵਿੰਦਰ, ਬਹਾਦਰ ਦਰਬਾਰਾ ਸਿੰਘ, ਨਛੱਤਰ ਸਿੰਘ, ਜਮਪਾਲ, ਸੁਖਵੀਰ ਸਖੀ, ਰਣਜੋਧ, ਲਖਵਿੰਦਰ ਲੱਕੀ, ਦਲਜੀਤ, ਅਵਤਾਰ ਸਿੰਘ ਅਤੇ ਜੋਗਿੰਦਰ ਸਿੰਘ ਸ਼ਾਮਲ ਸਨ।

ਲੁਧਿਆਣੇ ਅਤੇ ਇਲਾਕੇ 'ਚ ਚਰਚਾ ਦਾ ਵਿਸ਼ਾ ਬਣੇ ਇਸ ਪਰਦਾ-ਫਾਸ ਸਮਾਰੋਹ ਤੋਂ ਬਾਅਦ ਤਰਕਸ਼ੀਲ ਆਗੂਆਂ ਵੱਲੋਂ ਅਖੌਤੀ ਬਾਬੇ ਖਿਲਾਫ ਐਫੀਡੇਵਿਟਾਂ ਦੀ ਫਾਈਲ ਬਣਾਕੇ ਡੀ.ਸੀ. ਸਾਹਿਬ ਲੁਧਿਆਣਾ ਨੂੰ ਮਿਲਿਆ ਗਿਆ। ਜਿਨ੍ਹਾਂ ਨੇ ਸਬੰਧਤ ਸਬੂਤਾਂ ਦੇ ਆਧਾਰ ਉੱਪਰ ਕੇਸ ਦਰਜ ਕਰਨ ਦਾ ਵਿਸ਼ਵਾਸ਼ ਦਿਵਾਇਆ ਅਤੇ ਇਹ ਫਾਈਲ ਅੱਗੇ ਕਾਰਵਾਈ ਲਈ ਐਸ.ਐਸ. ਪੀ. ਸਾਹਿਬ ਦੇ ਦਫਤਰ ਭੇਜੀ ਗਈ। ਹੁਣ ਦੇਖਣ ਵਾਲੀ ਗੱਲ ਇਹ ਹੈ ਕਿ ਲੁਧਿਆਣਾ ਪ੍ਰਸ਼ਾਸ਼ਨ ਅਜਿਹੇ ਲੁੱਟ ਦੇ ਅੱਡਿਆਂ ਵਿਰੁੱਧ ਕਾਰਵਾਈ ਕਰਕੇ ਲੋਕਾਂ ਦੇ ਹੱਕ ਵਿੱਚ ਖੜਦਾ ਹੈ ਜਾਂ ਸਿਆਸੀ ਤੇ ਪੈਸੇ ਦੇ ਜੋਰ ਨਾਲ ਸਾਧ ਪ੍ਰਸ਼ਾਸ਼ਨ ਨੂੰ ਕਾਰਵਾਈ ਤੋਂ ਰੋਕਦਾ ਹੈ।

*ਹਰਭਜਨ ਸਿੰਘ*

*ਸਕੱਤਰ, ਇਕਾਈ ਲੁਧਿਆਣਾ।*

---

## ਅਖੌਤੀ ਬਾਬਾ 'ਚੁੰਨੀ ਗਿਰ' ਨੇ ਤਰਕਸ਼ੀਲਾਂ ਸਾਹਮਣੇ ਲੋਕ ਕਚਹਿਰੀ ਵਿਚ ਪੇਸ਼ ਹੋਕੇ ਆਪਣੀ ਹਾਰ ਮੰਨੀ

ਖੰਨਾ ਤੋਂ 7 ਕਿਲੋਮੀਟਰ ਦੀ ਦੂਰੀ ਤੇ ਸਥਿਤ ਪਿੰਡ ਮਾਣਕਮਾਜਰਾ ਦਾ ਇੱਕ ਅਖੌਤੀ ਬਾਬਾ ਜੋ ਆਪਣੇ ਵਿਚ ਪੀਰ ਵੱਸ ਹੋਣ ਦਾ ਪਾਖੰਡ ਕਰਕੇ ਚੌਂਕੀ ਲਾਕੇ ਲੋਕਾਂ ਦੀਆਂ ਸਮੱਸਿਆਵਾਂ ਦੂਰ ਕਰਨ ਦੇ ਦਾਅਵੇ ਕਰਦਾ ਸੀ, ਤਰਕਸ਼ੀਲਾਂ ਅੱਗੇ ਗੋਡੇ ਟੇਕ ਗਿਆ। ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਸੂਬਾ ਜਨਰਲ ਸਕੱਤਰ ਜਸਵੰਤ 'ਜੀਰਖ' ਦੀ ਅਗਵਾਈ 'ਚ ਸਰਵ ਸ੍ਰੀ ਰਾਕੇਸ਼ ਕੁਮਾਰ ਖਜਾਨਚੀ ਲੁਧਿਆਣਾ ਜੋਨ, ਬਲਵੀਰ ਸਿੰਘ ਪ੍ਰਧਾਨ ਖੰਨਾ ਯੂਨਿਟ, ਰਣਬੀਰ ਸਿੰਘ, ਗੁਰਮਿੰਦਰ ਸਿੰਘ, ਸਿਕੰਦਰ ਸਿੰਘ, ਚਮਕੌਰ ਸਿੰਘ ਆਦਿ ਤੇ ਅਧਾਰਿਤ ਤਰਕਸ਼ੀਲ ਟੀਮ ਨੇ ਪਿੰਡ ਮਾਣਕਮਾਜਰਾ ਦੀ ਸੱਥ ਵਿਚ ਲੱਗਭੱਗ 10 ਪਿੰਡਾਂ ਚੋਂ ਇਕੱਠੇ ਹੋਏ ਤਕਰੀਬਨ 3000 ਲੋਕਾਂ ਸਾਹਮਣੇ ਉਪਰੋਕਤ ਬਾਬਾ 'ਚੁੰਨੀ ਗਿੱਰ' ਦਾ ਪਰਦਾ ਫਾਸ਼ ਕੀਤਾ।

ਘਟਨਾ ਇਸ ਤਰ੍ਹਾਂ ਵਾਪਰੀ ਕਿ ਇਸ ਬਾਬੇ ਦੇ ਪਿੰਡ ਦੇ ਹੀ ਇਕ ਵਿਅਕਤੀ ਮੇਵਾ ਸਿੰਘ ਪੁੱਤਰ ਸ੍ਰੀ ਲੰਗਰ ਰਾਮ ਨੇ ਆਪਣੀਆਂ ਘਰੇਲੂ ਸਮੱਸਿਆਵਾਂ ਦੇ ਹੱਲ ਲਈ ਇਸ ਬਾਬੇ ਨੂੰ ਬੇਨਤੀ ਕੀਤੀ। ਇਸ ਬਾਬੇ ਨੇ ਇਸ ਦੇ ਹੱਲ ਲਈ ਮੇਵਾ ਸਿੰਘ ਪਾਸੋਂ ਤਕਰੀਬਨ 20 ਹਜਾਰ ਰੁਪਈਆ ਵੱਖ ਵੱਖ ਸਮਿਆਂ ਤੇ ਆਪਣੇ ਪੀਰਾਂ ਦੀ ਮੰਨਤਾ ਕਰਨ ਦੇ ਬਹਾਨੇ ਬਟੋਰ ਲਿਆ। ਜਦੋਂ ਉਸ ਦੀ ਕਿਸੇ ਵੀ ਸਮੱਸਿਆ ਦਾ ਕੋਈ ਹੱਲ ਨਾ ਹੋਇਆ ਤਾਂ ਉਸ ਨੂੰ ਸਮਝ ਆ ਗਈ ਕਿ ਉਸ ਨਾਲ ਧੋਖਾ ਹੋ ਗਿਆ ਹੈ। ਇਸ ਲਈ ਉਸ ਨੇ ਆਪਣੀ ਸਾਰੀ ਵਿਥਿਆ ਲਿਖਤੀ ਰੂਪ ਵਿੱਚ ਇਕ ਐਫੀਡੇਵਿਟ ਰਾਹੀਂ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਖੰਨਾ ਯੂਨਿਟ ਨੂੰ ਬਿਆਨ ਕੀਤੀ ਅਤੇ ਬੇਨਤੀ ਕੀਤੀ ਕਿ ਇਸ ਬਾਬੇ ਦਾ ਪਰਦਾ ਫਾਸ਼ ਕਰਕੇ ਗੁੰਮਰਾਹ ਹੋ ਰਹੇ ਲੋਕਾਂ ਨੂੰ ਇਸ ਦੇ ਚੁੰਗਲ 'ਚੋਂ ਕੱਢਿਆ ਜਾਵੇ।

ਖੰਨਾ ਇਕਾਈ ਨੇ ਇਸ ਦਾ ਗੰਭੀਰ ਨੋਟਿਸ ਲੈਂਦਿਆਂ ਇਲਾਕੇ ਭਰ ਦੇ ਲੋਕਾਂ ਨੂੰ ਇਸ ਬਾਬੇ ਤੋਂ ਸੁਚੇਤ ਕਰਨ ਲਈ ਵੱਡੀ ਗਿਣਤੀ ਵਿਚ ਪੋਸਟਰ ਛਪਵਾਇਆ ਅਤੇ ਆਸੇ ਪਾਸੇ ਦੇ 8-10 ਪਿੰਡਾ ਵਿਚ ਵੱਡੀ ਪੱਧਰ ਤੇ ਵੰਡਿਆ, ਜਿਸ ਵਿਚ ਬਾਬੇ ਦਾ ਪਰਦਾ-ਫਾਸ਼ ਹੁੰਦਾ ਵੇਖਣ ਲਈ ਖੁੱਲਾ ਸੱਦਾ ਦਿੱਤਾ ਗਿਆ। ਇਲਾਕੇ ਭਰ ਦੀਆਂ ਪੰਚਾਇਤਾਂ ਨੂੰ ਵੀ ਵਿਸ਼ੇਸ਼ ਸੱਦਾ ਦਿੱਤਾ ਗਿਆ।

ਨਿਯਤ ਦਿਨ ਤੇ ਹਜ਼ਾਰਾਂ ਲੋਕ ਪਿੰਡ ਮਾਣਕਮਾਜਰਾ ਵਿਚ ਪਹੁੰਚ ਗਏ। ਇਸ ਭਰਵੇਂ ਇਕੱਠ ਵਿਚ ਤਰਕਸ਼ੀਲਾਂ ਨੇ ਆਪਣਾ ਪ੍ਰੋਗਰਾਮ ਸ਼ੁਰੂ ਕਰਕੇ ਇਸ ਬਾਬੇ ਨੂੰ ਸਟੇਜ ਤੋਂ ਅਨਾਉਂਸ ਕਰਕੇ ਖੁੱਲੀ ਚੁਣੌਤੀ ਦਿੱਤੀ ਕਿ ਜੇਕਰ ਇਹ ਕਿਸੇ ਦੀ ਵੀ ਕੋਈ ਸਮੱਸਿਆ ਆਪਣੇ ਵਿਚ ਵੱਸ ਕੀਤੀ ਗੈਬੀ ਸ਼ਕਤੀ ਰਾਹੀਂ ਹੱਲ ਕਰ ਸਕਦਾ ਹੈ ਤਾਂ ਤਰਕਸ਼ੀਲ ਸੁਸਾਇਟੀ ਇਸ ਨੂੰ ਇਕ ਲੱਖ ਰੁਪਏ ਨਗਦ ਦੇਣ ਲਈ ਤਿਆਰ ਹੈ ਅਤੇ ਜੇ ਇਹ ਅਜਿਹਾ ਨਹੀਂ ਕਰ ਸਕਦਾ ਤਾਂ ਇਸ ਨੂੰ ਸਟੇਜ ਤੇ ਆਕੇ ਮੁਆਫੀ ਮੰਗ ਲੈਣੀ ਚਾਹੀਦੀ ਹੈ ਅਤੇ ਅੱਗੇ ਤੋਂ ਅਜਿਹਾ ਪਾਖੰਡ ਨਹੀਂ ਕਰਨਾ ਚਾਹੀਦਾ। ਜਦੋਂ ਇਸ ਨੇ ਵੇਖਿਆ ਕਿ ਤਰਕਸ਼ੀਲਾਂ ਦੀ ਕਿਸੇ ਵੀ ਗੱਲ ਦਾ ਇਸ ਕੋਲ ਕੋਈ ਜਵਾਬ ਨਹੀਂ ਤਾਂ ਇਸ ਨੇ ਹਾਰ ਮੰਨਕੇ ਸਟੇਜ ਤੇ ਆਕੇ ਮੁਆਫੀ ਮੰਗਣਾ ਹੀ ਬੇਹਤਰ ਸਮਝਿਆ ਅਤੇ ਸਟੇਜ ਤੇ ਆਕੇ ਮੁਆਫੀ ਮੰਗਕੇ ਅੱਗੇ ਤੋਂ ਇਹ ਧੰਦਾ ਬੰਦ ਕਰਨ ਦਾ ਭਰੋਸਾ ਦਿੱਤਾ।

ਪਿੰਡ ਦੇ ਮੋਹਤਬਾਰ ਆਗੂ ਗਿਆਨੀ ਅਜਮੇਰ ਸਿੰਘ ਨੇ ਵੀ ਇਕੱਠ ਨੂੰ ਸੰਬੋਧਨ ਕਰਦਿਆਂ ਤਰਕਸ਼ੀਲਾਂ ਦਾ ਧੰਨਵਾਦ ਕਰਦਿਆਂ ਆਏ ਲੋਕਾਂ ਨੂੰ ਅਪੀਲ ਕੀਤੀ ਕਿ ਸਾਨੂੰ ਆਪਣੇ ਆਪਣੇ ਪਿੰਡਾਂ ਵਿਚ ਅਜਿਹੇ ਲੋਕਾ ਦੇ ਡੇਰੇ ਬੰਦ ਕਰਵਾਉਣ ਲਈ ਅੱਗੇ ਆਉਣਾ ਚਾਹੀਦਾ ਹੈ। ਗੋਬਿੰਦਗੜ੍ਹ ਅਤੇ ਖਮਾਣੋਂ ਤੋਂ ਤਰਕਸ਼ੀਲ ਮੈਂਬਰਾਂ ਅਤੇ ਹਮਦਰਦਾਂ ਨੇ ਵੀ ਵਿਸ਼ੇਸ ਸਹਿਯੋਗ ਦਿੱਤਾ। ਸੂਬਾ ਜਨਰਲ ਸਕੱਤਰ ਜਸਵੰਤ ਜੀਰਖ ਅਤੇ ਖੰਨਾ ਯੂਨਿਟ ਦੇ ਪ੍ਰਧਾਨ ਬਲਬੀਰ ਸਿੰਘ ਨੇ ਆਪਣੇ ਭਾਸ਼ਨਾਂ ਅਤੇ ਜਾਦੂ ਦੇ ਟ੍ਰਿਕਾਂ ਰਾਹੀਂ ਲੋਕਾਂ ਨੂੰ ਇਹ ਸੋਚਣ ਲਈ ਮਜਬੂਰ ਕੀਤਾ ਕਿ

ਵਾਕਿਆ ਹੀ ਇਸ ਧਰਤੀ ਤੇ ਕਿਸੇ ਗੈਬੀ ਸ਼ਕਤੀ ਦੀ ਹੋਂਦ ਨਹੀਂ ਹੈ। ਉਹਨਾਂ ਕਿਹਾ ਕਿ ਸਾਨੂੰ ਆਪਣੀਆਂ ਸਮੱਸਿਆਵਾਂ ਦੇ ਅਸਲ ਕਾਰਨਾਂ ਨੂੰ ਸਮਝਕੇ ਉਹਨਾਂ ਕਾਰਨਾਂ ਨੂੰ ਦੂਰ ਕਰਨ ਲਈ ਯਤਨ ਕਰਨੇ ਚਾਹੀਦੇ ਹਨ। ਪੁਲਿਸ ਸੁਰੱਖਿਆ ਕਰਮਚਾਰੀਆਂ ਨੇ ਇਸ ਦੌਰਾਨ ਆਪਣੀ ਡਿਊਟੀ ਬੜੀ ਸੁਘੜਤਾ ਨਾਲ ਨਿਭਾਈ।

## ਚੋਰ ਦਾ ਨਾਂ ਦੱਸਣ ਦਾ ਢੌਂਗ ਕਰਨ ਵਾਲੀ ਜੀਂਦ ਵਾਲੀ ਮਾਈ ਨੇ ਤਰਕਸ਼ੀਲਾਂ ਤੋਂ ਮੁਆਫੀ ਮੰਗੀ

ਹਰਿਆਣੇ ਦੇ ਜ਼ਿਲ੍ਹਾ ਜੀਂਦ ਦੇ ਪਿੰਡ ਖੰਡਾ ਅਲੇਵਾ ਵਿਖੇ ਪੁੱਛਾਂ ਦੇਣ ਵਾਲੀ ਮਾਈ ਕ੍ਰਿਸ਼ਨੀ ਉਰਫ ਨੈਣੀ ਨੇ ਚੋਰ ਦਾ ਥਹੁ-ਪਤਾ ਦੱਸਣ ਦਾ ਢੌਂਗ ਕਰਕੇ ਲੋਕਾਂ ਨੂੰ ਗੁੰਮਰਾਹ ਕਰਨ ਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਭਾਦਸੋਂ ਦੇ ਮੈਂਬਰਾਂ ਅੱਗੇ ਮੁਆਫੀ ਮੰਗੀ। ਘਟਨਾ ਦਾ ਵੇਰਵਾ ਇਸ ਤਰ੍ਹਾਂ ਹੈ ਕਿ ਪਿਛਲੇ ਦਿਨੀਂ ਜ਼ਿਲ੍ਹਾ ਪਟਿਆਲਾ ਦੇ ਭਾਦਸੋਂ ਦੇ ਨਜ਼ਦੀਕ ਪਿੰਡ ਤੋਂ ਇੱਕ ਵਿਅਕਤੀ ਨੇ ਤਰਕਸ਼ੀਲ ਇਕਾਈ ਭਾਦਸੋਂ ਦੇ ਜਨਰਲ ਸਕੱਤਰ ਅੱਗੇ ਬੇਨਤੀ ਕੀਤੀ ਕਿ ਉਸ ਦਾ ਨਾਂ ਜੀਂਦ ਵਿਖੇ ਪੁਛਾਂ ਦੇਣ ਵਾਲੀ ਮਾਈ ਦੁਆਰਾ ਇੱਕ ਚੋਰੀ ਵਿਚ ਜੋੜਿਆ ਜਾ ਰਿਹਾ ਹੈ। ਜਿਸ ਕਰਕੇ ਉਸ ਦਾ ਅਕਸ ਖਰਾਬ ਹੋ ਰਿਹਾ ਹੈ। ਇਸ ਦਾ ਫੌਰਨ ਐਕਸ਼ਨ ਲੈਂਦਿਆਂ ਇਕਾਈ ਭਾਦਸੋਂ ਦੀ ਇੱਕ ਟੀਮ ਜਿਸ ਵਿਚ ਮਾਸਟਰ ਸ਼ੀਸ਼ਾ ਸਿੰਘ ਪ੍ਰਧਾਨ, ਸ੍ਰੀ ਸੋਹਣ ਥਾਪਰ ਜਨਰਲ ਸਕੱਤਰ ਗੁਰਧਿਆਨ ਸਿੰਘ ਅਤੇ ਸ਼ਤੀਸ਼ ਆਲੋਵਾਲ ਮੈਂਬਰ ਸ਼ਾਮਲ ਸਨ, ਜਿਸ ਵਿਅਕਤੀ ਦੀ ਚੀਜ਼ ਚੋਰੀ ਹੋਈ ਸੀ ਉਸ ਨੂੰ ਨਾਲ ਲੈ ਕੇ ਪੁਛਾਂ ਦੇਣ ਵਾਲੀ ਮਾਈ ਦੇ ਪਿੰਡ ਖੰਡਾ ਅਲੇਵਾ ਵਿਖੇ ਪਹੁੰਚੇ। ਟੀਮ ਵੱਲੋਂ ਆਖਣ ਤੇ ਉਸ ਵਿਅਕਤੀ ਵੱਲੋਂ ਆਪਣੀ ਚੋਰੀ ਬਾਰੇ ਮਾਈ ਤੋਂ ਦੁਬਾਰਾ ਪੁਛਿਆ। ਮਾਈ ਨੂੰ ਇਹ ਪਤਾ ਨਹੀਂ ਲੱਗਾ ਕਿ ਇਹ ਵਿਅਕਤੀ ਉਸ ਤੋਂ ਇਸ ਸੰਬੰਧ ਵਿਚ ਪਹਿਲਾਂ ਵੀ ਪੁੱਛ ਲੈ ਕੇ ਜਾ ਚੁੱਕਾ ਹੈ। ਇਸ ਲਈ ਉਸ ਨੇ ਇਸ ਵਾਰ ਚੋਰ ਦਾ ਪਤਾ ਲਾਉਣ ਬਾਰੇ ਢੌਂਗ ਰਚਦੇ ਹੋਏ ਚੋਰ ਦਾ ਜੋ ਹੁਲੀਆ ਦੱਸਿਆ ਉਹ ਪਿਛਲੀ ਵਾਰੀ ਦੱਸੇ ਗਏ ਹੁਲੀਏ ਨਾਲੋਂ ਬਿਲਕੁਲ ਭਿੰਨ ਸੀ। ਇਸ ਤੋਂ ਉਸ ਵਿਅਕਤੀ ਦਾ ਸ਼ੱਕ ਤਾਂ ਬਿਲਕੁਲ ਦੂਰ ਹੋ ਗਿਆ। ਇਸ ਨਾਲ ਹੀ ਟੀਮ ਵਿੱਚ ਗਏ ਮੈਂਬਰਾਂ ਵੱਲੋਂ ਨਾਟਕ ਕਰਦੇ ਹੋਏ ਆਪਣੇ ਘਰ ਹੋਈ ਚੋਰੀ ਬਾਰੇ ਮਾਈ ਨੂੰ ਪੁੱਛਿਆ ਗਿਆ। ਮਾਈ ਨੇ ਉਹਨਾਂ ਨੂੰ ਵੀ ਪਹਿਲਾਂ 51/- ਰੁਪਏ ਭੇਂਟਾ ਰੱਖਣ ਬਾਰੇ ਕਿਹਾ ਅਤੇ ਬਾਦ ਵਿੱਚ ਪਾਖੰਡ ਕਰਦੇ ਹੋਏ ਦੱਸਿਆ ਕਿ ਇਹ ਚੋਰੀ ਕਿਸੇ ਗੁਆਂਢ ਵਿੱਚ ਰਹਿੰਦੇ ਵਿਅਕਤੀ ਨੇ ਕੀਤੀ ਹੈ। ਉਸ ਨੇ ਅੱਖਾਂ ਬੰਦ ਕਰਕੇ ਤਿੰਨ ਵਿਅਕਤੀਆਂ ਜਿਹਨਾਂ ਵਿਚੋਂ ਇਕ ਔਰਤ ਸੀ ਦਾ ਹੁਲੀਆ ਦੱਸਿਆ। ਮਾਈ ਨੇ ਇਹ ਵੀ ਕਿਹਾ ਕਿ ਤੁਸੀਂ ਇਨ੍ਹਾਂ ਵਿਅਕਤੀਆਂ ਨੂੰ ਗੁਪਤ ਤੌਰ ਤੇ ਆਖੋ ਕਿ ਉਹ ਆਪਣੇ ਆਪ ਹੀ ਚੋਰੀ ਕੀਤੀ ਵਸਤੂ ਘਰ ਰੱਖ ਜਾਣ ਨਹੀਂ ਤਾਂ ਇੱਕ ਹਫਤੇ ਬਾਦ ਜੀਂਦ ਵਾਲੀ ਮਾਈ ਆਪ ਆਕੇ ਚੋਰ ਨੂੰ ਬਾਹੋਂ ਫੜ ਕੇ ਲੋਕਾਂ ਦੇ ਸਾਹਮਣੇ ਕਰ ਦੇਵੇਗੀ। ਇਸ ਤੇ ਤਰਕਸ਼ੀਲ ਮੈਂਬਰਾਂ ਨੇ ਆਪਣੀ ਪਛਾਣ ਜ਼ਾਹਿਰ ਕਰਦੇ ਹੋਏ ਮਾਈ ਨੂੰ ਆਖਿਆ ਕਿ ਅਜਿਹੀ ਕੋਈ ਚੋਰੀ ਜਦੋਂ ਹੋਈ ਹੀ ਨਹੀਂ ਹੈ ਤਾਂ ਤੁਸੀਂ ਤਿੰਨ ਵਿਅਕਤੀਆਂ ਨੂੰ ਚੋਰੀ ਕਰਦੇ ਕਿਵੇਂ ਦੇਖ ਲਿਆ। ਜਦ ਕਿ ਇੱਕ ਮੈਂਬਰ ਨੇ ਆਪਣੀ ਮੁੱਠੀ ਅੱਗੇ ਕਰਕੇ ਕਿਹਾ ਕਿ ਜਦੋਂ ਤੁਸੀਂ ਇਤਨੀ ਦੂਰ ਚੋਰੀ ਹੁੰਦੀ ਵੇਖ ਸਕਦੇ ਹੋ ਤਾਂ ਇਸ ਮੁੱਠੀ ਵਿਚ ਕੀ ਹੈ ਦੱਸ ਉਸਨੇ ਇਸ ਵਿੱਚ ਆਪਣੀ ਅਸਮਰਥਾ ਵਿਖਾਈ ਤਾਂ ਮੈਂਬਰ ਨੇ ਮੁੱਠੀ ਖੋਲੀ ਜਿਸ ਵਿਚ ਦੋ ਰੁਪਏ ਦਾ ਨੋਟ ਸੀ, ਫਿਰ ਉਸ ਨੂੰ ਇਸ ਦਾ ਲੜੀ ਨੰਬਰ ਪੁੱਛਿਆ ਤਾਂ ਉਹ ਪੂਰੀ ਤਰ੍ਹਾਂ ਘਬਰਾ ਗਈ ਅਤੇ ਮਾਈ ਨੇ ਆਪਣੇ ਪਾਖੰਡ ਤੇ ਪਰਦਾ ਪਾਉਣ ਦੀ ਕੋਸ਼ਿਸ਼ ਕੀਤੀ। ਤਰਕਸ਼ੀਲ ਮੈਂਬਰਾਂ ਨੇ ਉਸ ਨੂੰ ਕਿਹਾ ਕਿ ਉਸ ਦੇ ਖਿਲਾਫ ਲੋਕਾਂ ਨੂੰ ਗੁੰਮਰਾਹ ਕਰਨ ਤੇ ਠੱਗੀ ਅਤੇ ਗਲਤ ਪੁੱਛਾਂ ਦੇ ਕੇ ਬੇ-ਦੋਸ਼ੇ ਲੋਕਾਂ ਨੂੰ ਫਸਾਉਣ ਕਰਕੇ ਵੈਰ ਵਿਰੋਧ ਵਧਾਉਣ ਕਰਕੇ ਕਾਨੂੰਨੀ ਕਾਰਵਾਈ ਕੀਤੀ ਜਾ ਸਕਦੀ ਹੈ ਤਾਂ ਮਾਈ ਘਬਰਾ ਗਈ ਅਤੇ ਤਰਕਸ਼ੀਲ ਮੈਂਬਰਾਂ ਤੋਂ ਮਾਫੀ ਮੰਗਣ ਲੱਗੀ। ਇਸ ਤੇ ਤਰਕਸ਼ੀਲ ਇਕਾਈ ਭਾਦਸੋਂ ਦੇ ਜਰਨਲ ਸਕੱਤਰ ਸ੍ਰੀ ਸੋਹਣ ਥਾਪਰ ਵੱਲੋਂ ਉੱਥੇ ਇਕੱਠੇ ਹੋਏ ਲੋਕਾਂ ਨੂੰ ਸੰਬੋਧਨ ਕਰਦੇ ਹੋਏ ਅਪੀਲ ਕੀਤੀ ਗਈ ਕਿ ਇਹ ਇੱਕ ਨਿਰਾ ਪਾਖੰਡ ਹੈ ਜਿਸ ਨਾਲ ਭੋਲੇ ਭਾਲੇ ਲੋਕਾਂ ਦੀ ਲੁੱਟ ਕੀਤੀ ਜਾ ਰਹੀ ਹੈ। ਇਸ ਲਈ ਅਜਿਹਾ ਪਾਖੰਡ ਬੰਦ ਕਰਨ ਲਈ ਸਾਨੂੰ ਸਾਰਿਆਂ ਨੂੰ ਹੀ ਸਹਿਯੋਗ ਦੇਣਾ ਚਾਹੀਦਾ ਹੈ। ਇਸ ਦੇ ਨਾਲ ਹੀ ਪਿੰਡ ਦੇ ਵਸਨੀਕ ਸ੍ਰੀ ਮਹਾਵੀਰ ਅਨੂਪ ਸਿੰਘ ਪੁੱਤਰ ਰਾਮ ਕੁਮਾਰ, ਜਗਦੀਸ਼ ਪ੍ਰਸ਼ਾਦ ਸੁਸ਼ੀਲ ਨੇ ਵੀ ਇਸ ਢੌਂਗ ਨੂੰ ਬਕਵਾਸ ਮੰਨਦੇ ਹੋਏ ਇਸ ਕੰਮ ਨੂੰ ਬੰਦ ਕਰਾਉਣ ਦੀ ਮੰਗ ਕੀਤੀ ਅਤੇ ਕਿਹਾ ਕਿ ਮਾਈ ਦੇ ਕੋਲ ਅਜਿਹੀ ਕੋਈ ਗੈਬੀ ਸਕਤੀ ਨਹੀਂ ਹੈ ਜਿਸ ਨਾਲ ਉਹ ਚੋਰਾਂ ਦਾ ਹੁਲੀਆ ਦੱਸ ਸਕੇ। ਉਸ ਵੱਲੋਂ ਕੇਵਲ ਪਾਖੰਡ ਕਰਕੇ ਹੀ ਲੋਕਾਂ ਨੂੰ ਲੁੱਟਿਆ ਜਾ ਰਿਹਾ ਹੈ। ਇਕਾਈ ਭਾਦਸੋਂ ਦੇ ਮੈਂਬਰ ਸਤੀਸ਼ ਆਲੋਵਾਲ ਵੱਲੋਂ ਜਾਦੂ ਦੇ ਟ੍ਰਿਕ ਵਿਖਾ ਕੇ ਉੱਥੇ ਹਾਜ਼ਰ ਲੋਕਾਂ ਸਾਹਮਣੇ ਅਜਿਹੇ ਲੋਕਾਂ ਵੱਲੋਂ ਅਪਨਾਏ ਜਾਂਦੇ ਸਾਧਨਾਂ ਦਾ ਪਰਦਾ-ਫਾਸ਼ ਕੀਤਾ ਗਿਆ। ਇਕਾਈ ਮੈਂਬਰਾਂ ਅਤੇ ਪਿੰਡ ਵਾਸੀਆਂ ਦੁਆਰਾ ਮੌਜੂਦਾ ਪ੍ਰਸ਼ਾਸ਼ਨ ਨੂੰ ਵੀ ਅਪੀਲ ਕੀਤੀ ਗਈ ਕਿ ਅਜਿਹੇ ਪਾਖੰਡਾਂ ਨੂੰ ਬੰਦ ਕਰਨ ਲਈ ਯੋਗ ਕਾਰਵਾਈ ਕੀਤੀ ਜਾਵੇ ਤਾਂ ਜੋ ਭੋਲੇ ਭਾਲੇ ਲੋਕਾਂ ਦੀ ਹੋ ਰਹੀ ਲੁੱਟ ਖਸੁੱਟ ਬੰਦ ਹੋ ਸਕੇ।

*ਸੋਹਣ ਥਾਪਰ*

*ਸਕੱਤਰ, ਇਕਾਈ ਭਾਦਸੋਂ*

## ਪੀਰ ਦੇ ਦਰਸ਼ਨ ਕਰਵਾਉਣ ਵਾਲੇ ਪਾਖੰਡੀ ਸਾਧ ਨੇ ਤਰਕਸ਼ੀਲਾਂ ਤੋਂ ਮਾਫੀ ਮੰਗੀ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਇਕਾਈ ਅਬੋਹਰ ਨੇ ਆਲਮਗੜ੍ਹ ਵਿਖੇ ਬੈਠੇ ਪਾਖੰਡੀ ਸਾਧ ਪਾਲੇ ਸ਼ਾਹ ਪੁੱਤਰ ਸਾਧੂ ਸਿੰਘ ਤੋਂ ਲਿਖਤੀ ਰੂਪ ਵਿੱਚ ਮਾਫ਼ੀ ਮੰਗਵਾਈ ਤੇ 700 ਰੁਪਏ ਜੋਗਿੰਦਰ ਸਿੰਘ ਪੁੱਤਰ ਵੱਸਣ ਸਿੰਘ ਨਿਵਾਸੀ 8 ( ਗੰਗਾਨਗਰ ਨੂੰ ਵਾਪਸ ਕਰਵਾਏ।

ਜੋਗਿੰਦਰ ਸਿੰਘ ਨੇ ਲਿਖਤੀ ਰੂਪ ਵਿਚ ਸ਼ਿਕਾਇਤ



ਕੀਤੀ ਕਿ ਆਲਮਗੜ੍ਹ ਵਿਖੇ ਬੈਠੇ ਸਾਧ ਪਾਲੇ ਸ਼ਾਹ ਨੇ ਮੈਨੂੰ ਪੀਰ ਦੇ ਦਰਸ਼ਨ ਕਰਾਉਣ ਤੇ ਪੀਰ ਨਾਲ ਸਿੱਧੀ ਗੱਲ ਕਰਾਉਣ ਦਾ ਲਾਂਰਾ ਲਗਾਕੇ ਕਿਹਾ ਕਿ ਮੈਨੂੰ 41 ਦਿਨ ਸਿਲਾ ਕੱਟਣਾ, ਰੋਟੀ ਇਕ ਸਮੇਂ ਅਤੇ ਇਕ ਹੀ ਰੋਟੀ ਖਾਣੀ, ਸਰਦੀ ਦੇ ਮੌਸਮ ਵਿੱਚ ਇਕ ਚਾਦਰ ਲੈ ਕੇ ਬਾਹਰ ਸੌਣ ਲਈ ਕਿਹਾ। ਮੈਂ ਇਹ ਸਭ ਕੁਝ ਕੀਤਾ। ਮੈਂ ਬਹੁਤ ਕਮਜ਼ੋਰ ਹੋ ਗਿਆ ਪਰੰਤੂ ਪੀਰ ਦੇ ਦਰਸ਼ਨ ਨਹੀਂ ਹੋਏ। ਫਿਰ ਮੈਨੂੰ 8 ਦਿਨ ਸਮਸ਼ਾਨ ਘਾਟ ਵਿੱਚ ਜਾ ਕੇ ਰਾਤ ਦੇ 12 ਵਜੇ ਇਹ ਮੰਤਰ ਜਪਣ ਲਈ ਕਿਹਾ। ਮੰਤਰ ਇਸ ਪ੍ਰਕਾਰ ਸੀ

*ਅੱਲਾ ਮਿਸ ਮੱਲਾ ਹੋਲੀ ਅੱਲਾ ਰਸੂਲ ਲੱਲਾ ਰਹੀਮ ਅੱਲਾ ਰੇ ਰਿਫਾਪਤ ਹੋ। ਹਮਬੁਬ ਲੱਲਾ ਹੋ ਨਿਰਮਲ ਵਕੀਲ ਤੁਮ।*

ਮੈਂ ਇਹ ਸਭ ਕੰਮ ਕੀਤੇ ਪਰ ਪੀਰ ਦੇ ਦਰਸ਼ਨ ਨਹੀਂ ਹੋਏ ਤੇ ਮੈਂ ਬਾਬੇ ਪਾਲੇਸਾਹ ਨੂੰ ਕਿਹਾ ਕਿ ਮੈਨੂੰ ਕੋਈ ਪੀਰ ਦੇ ਦਰਸ਼ਨ ਨਹੀ ਹੋਏ। ਬਾਬੇ ਨੇ ਕਿਹਾ ਤੂੰ ਤਾਂ ਕਮਲਾ ਹੈਂ ਅੱਜ ਕਲ ਦੇ ਜ਼ਮਾਨੇ ਵਿਚ ਪੀਰ ਕਿਥੇ ਹੈ। ਤੂੰ ਸਿਰ ਮਾਰਨ ਲੱਗ ਜਾਂ ਲੋਕ ਤੇਰੇ ਕੋਲ ਆਪੇ ਆਈ ਜਾਣਗੇ। ਆਏ ਗਏ ਨੂੰ ਸਵਾਲ ਪੁੱਛੀਂ ਤੇ ਤੀਰ ਤੁੱਕੇ ਨਾਲ ਜਵਾਬ ਦੇ ਦੇਵੀਂ ਤੇ ਫੀਸ 400-500 ਲਈ ਜਾਵੀਂ ਤੇਰਾ ਕੰਮ ਚਲਦਾ ਰਹੇਗਾ। ਬਾਬਾ ਪਾਲੇ ਸਾਹ ਦਵਾਈ ਬਗੈਰਾ ਵੀ ਦਿੰਦਾ ਹੈ। ਹਾੜ ਦੇ ਦੂਸਰੇ ਐਤਵਾਰ ਤੇ ਸ਼ਿਵਰਾਤਰੀ ਦੀ ਰਾਤ ਨੂੰ ਬੇ ਔਲਾਦ ਜੋੜਿਆਂ ਨੂੰ ਫੱਲ ਬਖਸ਼ਦਾ ਹੈ। ਫਲ ਦੇਣ ਵਾਲੇ ਨੂੰ ਕਹਿੰਦਾ ਹੈ ਕਿ ਤੇਰਾ ਲੜਕਾ ਮੱਧਰਾ ਹੋਵੇਗਾ, ਲੰਗੜਾ ਹੋਵੇਗਾ, ਕਾਣਾ ਹੋਵੇਗਾ।

ਆਖਰ ਜਦ ਜੋਗਿੰਦਰ ਸਿੰਘ ਨੇ ਬਾਬੇ ਪਾਲੇ ਸ਼ਾਹ ਨੂੰ ਪੈਸੇ ਵਾਪਸ ਕਰਨ ਲਈ ਕਿਹਾ ਤਾਂ ਉਸਨੇ ਅੱਗੋਂ ਜਵਾਬ ਦਿੱਤਾ, "ਤੂੰ ਜਾਹ ਤੇ ਧੱਕ ਖਾਹ, ਜੋ ਤੇਰੇ ਕੋਲੋਂ ਹੋਵੇ ਕਰ ਲਈਂ।" ਮਿਤੀ 17.9.2000 ਦਿਨ ਐਤਵਾਰ ਨੂੰ ਆਲਮਗੜ੍ਹ ਦੇ ਕੁਝ ਮੋਹਤਬਰ ਵਿਅਕਤੀਆਂ ਨੂੰ ਨਾਲ ਲੈ ਕੇ ਨਹਿਰੂ ਪਾਰਕ ਅਬੋਹਰ ਵਿਖੇ ਪਾਲੇ ਸਾਹ ਆਇਆ ਤੇ ਜੋਗਿੰਦਰ ਸਿੰਘ ਵੀ ਆ ਗਿਆ। ਕਾਫੀ ਸਮਾਂ ਬਹਿਸ ਤੋਂ ਬਾਅਦ ਚਾਰ ਆਦਮੀਆਂ ਨੂੰ ਪੰਚਾਇਤ ਦੇ ਰੂਪ ਵਿੱਚ ਚੁਣੇ ਗਏ ਤੇ ਉਹਨਾਂ ਨੇ ਫੈਸਲਾ ਕੀਤਾ ਕਿ ਜੋਗਿੰਦਰ ਸਿੰਘ ਨੂੰ 700 ਰੁਪਏ ਵਾਪਸ ਕੀਤੇ ਜਾਣ ਤੇ 500 ਰੁਪਏ ਸੁਸਾਇਟੀ ਦੀ ਪਰਚੀ ਕੱਟ ਦਿੱਤੀ ਜਾਵੇ। ਬਾਬੇ ਪਾਲੇ ਸ਼ਾਹ ਨੇ ਲਿਖਤੀ ਰੂਪ ਵਿੱਚ ਮਾਫੀ ਮੰਗੀ। ਇਹ ਸ਼ਰਤਾਂ ਬਾਬੇ ਨੇ ਮੰਨ ਲਈਆਂ ਅਤੇ ਇਹ ਸਭ ਲਿਖਤੀ ਰੂਪ ਵਿੱਚ ਹੋ ਗਿਆ। ਜੋਗਿੰਦਰ ਸਿੰਘ ਨੇ ਸਾਰੇ ਮੈਂਬਰਾਂ ਦਾ ਧੰਨਵਾਦ ਕੀਤਾ ਤੇ 100 ਰੁਪਏ ਸਹਾਇਤਾ ਫੰਡ ਲਈ ਦਿੱਤੇ। ਜੋਗਿੰਦਰ ਸਿੰਘ ਨੇ ਕਿਹਾ ਮੈਂ ਐਨੇ ਦਿਨ ਹਨੇਰੇ ਵਿੱਚ ਰਿਹਾ ਹਾਂ। ਹੁਣ ਮੈਨੂੰ ਚਾਨਣ ਹੋ ਗਿਆ ਹੈ ਮੈਂ ਪਿੰਡ ਵਿਚ ਜਾ ਕੇ ਤੁਹਾਡਾ ਪੂਰਾ ਪ੍ਰਚਾਰ ਕਰਾਂਗਾ ਤੇ ਸੁਸਾਇਟੀ ਦਾ ਇੱਕ ਛੋਟਾ ਜਿਹਾ ਪ੍ਰੋਗਰਾਮ ਵੀ ਕਰਾਵਾਂਗਾ। ਇਸ ਘਟਨਾ ਦੀ ਅਬੋਹਰ ਵਿਖੇ ਕਾਫੀ ਚਰਚਾ ਹੈ।

*ਜਗਦੀਸ਼ ਕਿੱਕਰ ਖੇੜਾ*

*ਸਕੱਤਰ, ਇਕਾਈ ਅਬੋਹਰ।*

*ਪੰਚਾਇਤ ਫੈਸਲਾ-*

*ਬਾਬਾ ਪਾਲੇ ਸ਼ਾਹ ਪਿੰਡ ਆਲਮਗੜ੍ਹ ਬਨਾਮ ਜੋਗਿੰਦਰ ਸਿੰਘ*

*ਅੱਜ ਮਿਤੀ 17.9.2000 ਨੂੰ ਵਿਸਾ ਲਿਖਤ ਪਾਰਟੀਆਂ ਦਰਮਿਆਨ ਪਿੰਡ ਆਲਮਗੜ੍ਹ ਦੇ ਕੁਝ ਮੋਹਤਬਰ ਵਿਅਕਤੀਆਂ ਅਤੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਅਬੋਹਰ ਦੇ ਯਤਨਾਂ ਸਦਕਾ ਸਮਝੌਤਾ/ਰਾਜ਼ੀਨਾਵਾਂ ਹੋਇਆ ਹੈ। ਜੋਗਿੰਦਰ ਸਿੰਘ ਪੀਰ ਦੀ ਸ਼ਕਤੀ ਦੇਖਣ ਅਤੇ ਪੀਰ ਦੇ ਦਰਸ਼ਨ ਕਰਨ ਲਈ ਆਲਮਗੜ੍ਹ ਦੇ ਬਾਬੇ ਪਾਲੇ ਸਾਹ ਕੋਲ ਆਇਆ। ਪਾਲੇ ਸਾਹ ਨੇ ਜੋਗਿੰਦਰ ਸਿੰਘ ਨੂੰ ਪੀਰ ਦੇ ਦਰਸ਼ਨ ਕਰਾਉਣ ਬਦਲੇ ਕੁਲ 700 ਰੁਪਏ ਨਗਦ ਚੜ੍ਹਾਵਾ ਲਿਆ। ਅਤੇ ਪੂਜਾ ਵਗੈਰਾ ਲਈ ਸਮਾਨ ਲਿਖਕੇ ਦਿੱਤਾ ਅਤੇ ਕਈ ਦਿਨ ਇਕਾਂਤ ਵਿਚ ਬੈਠਕੇ ਪੀਰ ਦਾ ਨਾਂ ਜਪਣ ਲਈ ਕਿਹਾ। ਪ੍ਰੰਤੂ ਪੀਰ ਦੇ ਦਰਸ਼ਨ ਨਾ ਹੋਣ ਕਰਕੇ ਦੋਹਾਂ ਧਿਰਾਂ ਵਿਚ ਅਣਬਣ ਹੋ ਗਈ ਜਿਸ ਦਾ ਨਿਮਨਲਿਖਤ ਫੈਸਲਾ ਕੀਤਾ ਗਿਆ :-*

*ਬਾਬਾ ਪਾਲੇ ਸਾਹ ਨੇ 700 ਰੁਪਏ ਨਗਦ ਜੋਗਿੰਦਰ ਸਿੰਘ ਨੂੰ ਉਕਤ ਮੋਹਤਬਰ ਵਿਅਕਤੀਆਂ ਸਾਹਮਣੇ ਵਾਪਿਸ ਕੀਤੇ ਅਤੇ ਉਸ ਨੇ ਭਰੀ ਪੰਚਾਇਤ ਵਿਚ ਮੰਨਿਆ ਕਿ ਮੇਰੇ ਕੋਲ ਪੀਰ ਬਗੈਰਾ ਦੀ ਕੋਈ ਸ਼ਕਤੀ ਨਹੀਂ ਹੈ। ਪਾਲੇ ਸਾਹ ਨੇ ਇਹ ਵੀ ਮੰਨਿਆ ਕਿ ਮੈਂ ਅੱਗੇ ਤੋਂ ਲੋਕਾਂ ਨੂੰ ਗੁਮਰਾਹ ਨਹੀਂ ਕਰਾਂਗਾ।*

## ਪਿੰਡ ਮੌਜਮ ਦੇ ਟੱਲਾਂ ਵਾਲੇ ਬਾਬੇ ਦਾ ਪਰਦਾਫਾਸ਼

ਮੰਡੀ ਲਾਧੂਕਾ : ਬੀਤੀ 28-10-2000 ਨੂੰ ਪਿੰਡ ਮੌਜਮ ਨੇੜੇ ਫਾਜਿਲਕਾ ਵਿਖੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀਆਂ 3 ਇਕਾਈਆਂ ਫਾਜਿਲਕਾ, ਜਲਾਲਾਬਾਦ (ਪੱਛਮੀ) ਅਤੇ ਮੰਡੀ ਲਾਧੂਕਾ ਨੇ ਸਾਂਝੀ ਕਾਰਵਾਈ ਕਰਦੇ ਹੋਏ ਪਿੰਡ ਤੋਂ ਥੋੜੀ ਦੂਰੀ ਤੇ ਡੇਰਾ ਜਮਾ ਕੇ ਬੈਠੇ ਇੱਕ ਪਾਖੰਡੀ ਸਾਧ ਨੂੰ ਚੈਲਿੰਜ ਕੀਤਾ। ਇਹ ਢੌਂਗੀ ਸਾਧ ਜੋ ਕਿ ਗੂੰਗੇ, ਬੋਲਿਆਂ ਅਤੇ ਪੋਲੀਓ ਵਰਗੇ ਰੋਗਾਂ ਦਾ ਇਲਾਜ ਕਰਨ ਦਾ ਦਾਅਵਾ ਕਰਦਾ ਸੀ, ਇਹ ਪਾਖੰਡ ਰਚ ਕੇ ਇਹ ਪ੍ਰਚਾਰ ਕਰਦਾ ਸੀ ਕਿ ਮੇਰੇ ਵਿੱਚ ਮੁਸਲਮਾਨ ਪੀਰ ਆਉਂਦਾ ਹੈ ਅਤੇ ਦੁਖੀ ਲੋਕ ਕਾਫੀ ਦੂਰ ਦੂਰ ਤੋਂ ਇਸ ਪਾਖੰਡੀ ਕੋਲ ਆਉਣ ਲੱਗ ਪਏ। ਇਸ ਨੇ ਆਪਣੀ ਦੁਕਾਨਦਾਰੀ ਵਧਾਉਣ ਵਾਸਤੇ 8-10 ਪੱਕੀਆਂ ਚੇਲੀਆਂ ਅਤੇ ਪਿੰਡ ਦੇ ਸਰਪੰਚ ਨੂੰ ਵੀ ਆਪਣੇ ਨਾਲ ਗੰਢਿਆ ਹੋਇਆ ਸੀ ਅਤੇ ਸਾਰੇ ਚੜ੍ਹਾਵੇ ਨੂੰ ਆਪਸ ਵਿੱਚ ਵੰਡ ਲੈਂਦੇ ਸਨ।

ਲਿਖਤੀ ਸ਼ਿਕਾਇਤ ਜੋ ਕਿ ਮੇਜਰ ਸਿੰਘ ਦੁਆਰਾ ਦਿੱਤੀ ਗਈ ਸੀ ਕਿ ਉਸ ਦੇ ਦੋਨੋਂ ਬੱਚੇ ਗੂੰਗੇ ਅਤੇ ਬੋਲੇ ਹਨ ਨੂੰ ਪੰਜ ਚੌਕੀਆਂ ਤੇ ਆਉਣ ਲਈ ਕਿਹਾ ਗਿਆ ਪਰ ਪੰਜ ਚੌਕੀਆਂ ਤੇ ਜਾਣ ਦੇ ਬਾਵਜੂਦ ਵੀ ਬੱਚਿਆਂ ਨੂੰ ਕੋਈ ਫਰਕ ਨਹੀਂ ਪਿਆ ਤਾਂ ਤਰਕਸ਼ੀਲਾਂ ਦੀ ਪੂਰੀ ਤਿੰਨ ਇਕਾਈਆਂ ਦੀ ਟੀਮ ਸਮੇਤ ਪੁਲੀਸ, ਬਾਬੇ ਦੇ ਡੇਰੇ ਤੇ ਗਈ ਅਤੇ ਤਰਕਸ਼ੀਲ ਸੁਸਾਇਟੀ ਦੁਆਰਾ ਕੀਤੇ ਜਾਂਦੇ ਕੰਮਾਂ ਦੀ ਲੋਕਾਂ ਨੂੰ ਜਾਣਕਾਰੀ ਦਿੱਤੀ ਗਈ ਅਤੇ ਪੂਰੇ ਚਾਰ ਘੰਟੇ ਸੁਸਾਇਟੀ ਵਰਕਰ ਇਹੋ ਜਿਹੇ ਪਾਖੰਡੀ ਬਾਬਿਆਂ ਦੁਆਰਾ

ਕੀਤੀ ਜਾਂਦੀ ਮਾਨਸਿਕ, ਸਰੀਰਕ ਅਤੇ ਆਰਥਿਕ ਲੁੱਟ ਬਾਰੇ ਲੋਕਾਂ ਨੂੰ ਦੱਸਦੇ ਰਹੇ ਅਤੇ ਨਾਲ ਹੀ ਜਾਦੂ ਦੇ ਟਰਿੱਕ ਵੀ ਦਿਖਾਉਂਦੇ ਰਹੇ। ਕਾਫ਼ੀ ਲੋਕਾਂ ਨੇ ਲਾਊਡ ਸਪੀਕਰ ਵਿੱਚ ਆ ਕੇ ਕਿਹਾ ਕਿ ਵਾਕਿਆ ਹੀ ਬਾਬਾ ਲੋਕਾਂ ਨਾਲ ਠੱਗੀ ਮਾਰ ਰਿਹਾ ਹੈ ਅਤੇ ਸਾਨੂੰ ਕੋਈ ਆਰਾਮ ਨਹੀਂ ਆਇਆ ਹੈ। ਤਰਕਸ਼ੀਲਾਂ ਨੇ ਬਾਬੇ ਨੂੰ ਸਪੀਕਰ ਤੋਂ ਵਾਰ ਵਾਰ ਚੈਲਿੰਜ ਕੀਤਾ ਪਰ ਇਸ ਪਾਖੰਡੀ ਬਾਬੇ ਨੇ ਕੋਈ ਵੀ ਜੁਆਬ ਨਾ ਦਿੱਤਾ ਅਤੇ ਪਿੰਡ ਦੇ ਸਰਪੰਚ ਅਤੇ ਕੁਝ ਹੋਰ ਲੋਕਾਂ ਨੇ ਜ਼ੁੰਮੇਵਾਰੀ ਲਈ ਕਿ ਬਾਬਾ ਕੱਲ੍ਹ ਨੂੰ ਤੁਹਾਡੇ ਨਾਲ ਗੱਲ ਕਰੇਗਾ।

ਅਗਲੀ ਸਵੇਰ ਤਰਕਸ਼ੀਲ ਸੁਸਾਇਟੀ ਦੇ ਸਮੂਹ ਕਾਰਕੁੰਨ ਫਾਜਿਲਕਾ ਇਕਾਈ ਦੇ ਮਾਸਟਰ ਸੁਰੇਸ਼ ਕੁਮਾਰ, ਸੁਭਾਸ਼ ਚੰਦਰ, ਸੁਰਜੀਤ ਸੰਘਾ, ਫੂਲ ਚੰਦ, ਪੱਪੂ ਸਲੇਮ ਸ਼ਾਹ ਵਾਲਾ ਅਤੇ ਪਿੰਡ ਪੈਂਚਾ ਵਾਲੀ ਦੇ ਸਰਪੰਚ ਸਾਹਿਬਾਨ, ਮੰਡੀ ਲਾਧੂਕਾ, ਦੇ ਲਾਲ ਚੰਦ ਗੋਲਡਨ, ਗੁਰਦੀਪ ਸਿੰਘ, ਮਿਲਖਾ ਸਿੰਘ, ਡਾ. ਸ਼ਾਮ ਲਾਲ, ਡਾ. ਰਮੇਸ਼, ਭਗਤ ਸਿੰਘ, ਵਜ਼ੀਰ ਸਿੰਘ, ਸੁਖਦੇਵ ਸਿੰਘ ਐਡਵੋਕੇਟ, ਸਰਦੂਲ ਸਿੰਘ, ਬਰਿੰਦਰ ਸਿੰਘ, ਜਗਦੀਸ਼ ਕੁਮਾਰ, ਭਗਵਾਨ ਦਾਸ, ਬਲਦੇਵ ਅਤੇ ਲਛਮਣ ਸਿੰਘ, ਜਲਾਲਾਬਾਦ ਇਕਾਈ ਦੇ ਸੁਰਿੰਦਰ ਬਿੱਟੂ, ਬਲਵਿੰਦਰ ਪਹਿਲਵਾਨ ਅਤੇ ਰਣਜੀਤ ਮੋਠਾਂ ਵਾਲੀ ਸਾਰਿਆਂ ਨੇ ਸਦਰ ਥਾਣਾ ਫ਼ਾਜਿਲਕਾ ਵਿਖੇ ਪੁਲੀਸ ਨਾਲ ਗੱਲਬਾਤ ਕੀਤੀ ਅਤੇ ਬਾਬੇ ਨੂੰ ਪੁਲੀਸ ਸਟੇਸ਼ਨ ਲਿਆਉਣ ਵਾਸਤੇ ਕਿਹਾ। ਪਰ ਪੁਲੀਸ ਛਾਪੇ ਦੌਰਾਨ ਬਾਬਾ ਭਗੌੜਾ ਹੋ ਗਿਆ ਅਤੇ ਜਦੋਂ ਪਿੰਡ ਦੇ ਸਰਪੰਚ ਨੂੰ ਕਿਹਾ ਗਿਆ ਤਾਂ ਉਹ ਵੀ ਬਹਾਨੇ ਬਾਜ਼ੀਆਂ ਮਾਰਨ ਲੱਗਾ। ਤਰਕਸ਼ੀਲਾਂ ਦੇ ਜ਼ੋਰ ਦੇਣ ਤੇ ਆਖਰ ਤੀਸਰੇ ਦਿਨ ਇਹ ਪਾਖੰਡੀ ਬਾਬਾ ਸਦਰ ਥਾਣੇ ਵਿਖੇ ਕੁਝ ਸਰਪੰਚ ਅਤੇ ਵੱਡੇ ਹਜੂਮ ਨੂੰ ਲੈ ਕੇ ਹਾਜਰ ਹੋ ਗਿਆ। ਕਾਫੀ ਸਮਾਂ ਬਹਿਸ ਚਲਦੀ ਰਹੀ ਪਰ ਅੰਤ ਵਿੱਚ ਬਾਬਾ ਇਹ ਮੰਨ ਗਿਆ ਕਿ ਮੇਰੇ ਵਿੱਚ ਕੋਈ ਸ਼ਕਤੀ ਨਹੀਂ ਅਤੇ ਇਹ ਮੇਰਾ ਪਾਖੰਡ ਸੀ। ਪਰ ਇਸ ਦੇ ਉਲਟ ਕੁਝ ਲੋਕ ਜਿਵੇਂ ਕਿ ਪਿੰਡ ਦਾ ਸਰਪੰਚ ਅਤੇ ਨਾਲ ਲਗਦੇ ਇੱਕ ਹੋਰ ਪਿੰਡ ਦਾ ਸਰਪੰਚ ਜੰਗੀਰ ਸਿੰਘ ਪਹਿਲਵਾਨ ਜੋ ਕਿ ਇਹ ਧੰਦਾ ਬੰਦ ਨਹੀਂ ਹੋਣ ਦੇਣਾ ਚਾਹੁੰਦੇ ਸਨ। ਇਹ ਬਾਬੇ ਨੂੰ ਬਾਹਰ ਹਜੂਮ ਵਿੱਚ ਲੈ ਗਏ ਉਸ ਨੂੰ ਪ੍ਰੇਰ ਕੇ ਲੈ ਆਏ ਅਤੇ ਇਹ ਤਹਿ ਹੋਇਆ ਕਿ ਬਾਬਾ ਤੁਹਾਡੀਆਂ 23 ਸ਼ਰਤਾਂ ਵਿੱਚੋਂ ਇੱਕ ਸ਼ਰਤ ਪੂਰੀ ਕਰੇਗਾ ਅਤੇ ਵੀਰਵਾਰ (5-11-2000) ਨੂੰ ਦੁਪਹਿਰ 1 ਤੋਂ 2 ਵਜੇ ਦੇ ਦਰਮਿਆਨ ਆਪਣੀ ਸ਼ਕਤੀ ਦਾ ਪ੍ਰਦਰਸ਼ਨ ਕਰੇਗਾ। ਇਸ ਸਮੇਂ ਦੇ ਵਿਚਕਾਰ ਬਾਬੇ ਦੇ ਕੁਝ ਸਮਰਥਕ ਸਮਝੌਤਾ ਕਰਨ ਲਈ ਜਲਾਲਾਬਾਦ ਅਤੇ ਮੰਡੀ ਲਾਧੂਕਾ ਇਕਾਈਆਂ ਤੱਕ ਪਹੁੰਚ ਕਰਦੇ ਰਹੇ ਕਿ ਬਾਬਾ ਸ਼ਰਤ ਪੂਰੀ ਨਹੀਂ ਕਰ ਸਕਦਾ। ਪਰ ਕੋਈ ਗੱਲ ਸਿਰੇ ਨਾ ਲੱਗਦੀ ਵੇਖ ਕੇ ਵੀਰਵਾਰ ਬਾਬਾ ਵੱਡੇ ਹਜੂਮ ਨਾਲ ਥਾਣੇ ਵਿੱਚ ਪੇਸ਼ ਹੋਇਆ ਅਤੇ ਮਾਫ਼ੀ ਮੰਗ ਲਈ ਪਰ ਲਿਖਤੀ ਮੁਆਫ਼ੀਨਾਮਾ ਦੇਣ ਤੋਂ ਸਰਪੰਚ ਅਤੇ ਹੋਰ ਲੋਕਾਂ ਨੇ ਫਿਰ ਨਾਂਹ ਕਰ ਦਿੱਤੀ ਕਿਉਂਕਿ ਨਾਲ ਦੇ ਪਿੰਡ ਦੇ ਸਰਪੰਚ ਜੰਗੀਰ ਸਿੰਘ ਦਾ ਭਰਾ ਅਤੇ ਪਿਉ ਵੀ ਇਹੀ ਧੰਦਾ ਕਰਦਾ ਹੈ। ਉਸਨੂੰ ਆਪਣਾ ਡਰ ਲੱਗ ਰਿਹਾ ਸੀ ਕਿ ਤਰਕਸ਼ੀਲ ਕਿਤੇ ਉਸਦਾ ਧੰਦਾ ਵੀ ਬੰਦ ਨਾ ਕਰਵਾ ਦੇਣ।

ਵਰਣਨਯੋਗ ਹੈ ਕਿ ਲੋਕਾਂ ਦੇ ਵੱਡੇ ਇਕੱਠ ਵਿੱਚ ਵੀ ਹਰ ਜਗ੍ਹਾ ਇਹੀ ਚਰਚਾ ਚੱਲ ਰਹੀ ਸੀ ਕਿ ਇਹਨਾਂ ਤਰਕਸ਼ੀਲਾਂ ਦੇ ਸਾਹਮਣੇ ਤਾਂ ਕੋਈ ਵੀ ਖੜ ਨਹੀਂ ਸਕਦਾ। ਇਸ ਸਾਰੇ ਕਾਂਡ ਵਿੱਚ ਪੁਲੀਸ ਅਤੇ ਪਿੰਡ ਦੇ ਸਰਪੰਚ ਦੀ ਭੂਮਿਕਾ ਬਹੁਤ ਹੀ ਪਿਛਾਂਹ ਖਿੱਚੂ ਰਹੀ ਅਤੇ ਕੁਝ ਸਿਆਸੀ ਲੋਕਾਂ ਦਾ ਕਿਰਦਾਰ ਵੀ ਨਿਖੇਧੀਯੋਗ ਸੀ ਕਿਉਂਕਿ ਵੋਟਾਂ ਦੀ ਖਾਤਰ ਇਹ ਲੋਕ ਭੋਲੀ ਭਾਲੀ ਜਨਤਾ ਨੂੰ ਲੁੱਟ ਕੇ ਆਵਦਾ ਉੱਲੂ ਸਿੱਧਾ ਕਰਦੇ ਰਹਿਣਗੇ। ਤਰਕਸ਼ੀਲਾਂ ਦੀ ਇਸ ਕਾਰਵਾਈ ਨਾਲ ਇਲਾਕੇ ਭਰ ਦੇ ਇਨ੍ਹਾਂ ਪਾਖੰਡੀ ਸਾਧਾਂ ਵਿੱਚ ਖਲਬਲੀ ਮੱਚੀ ਹੋਈ ਹੈ।

*ਰਿਪੋਰਟ ਲਾਲ ਚੰਦ ਗੋਲਡਨ*

## ਲਾਈਫ਼ ਮੈਂਬਰਸ਼ਿਪ

587. ਬੁੱਧ ਰਾਜ ਸ਼ਰਮਾ
ਮਕਾਨ ਨੰ: 1850/3ਸੀ
ਹਕੀਕਤ ਨਗਰ, ਹੈਬੋਵਾਲ ਕਲਾਂ (ਲੁਧਿਆਣਾ)

588. ਵਿੱਕੀ ਸੂਦ
ਮਿਲਟਨ ਇੰਡਸਟਰੀਜ਼, 1044/5, ਮੁਰਾਦ ਪੁਰਾ
ਧੂਰੀ ਲਾਈਨ, ਲੁਧਿਆਣਾ

589. ਗੌਰਵ ਚੋਪੜਾ
ਮਾਰਫ਼ਤ ਬੋਨ ਬਰੈੱਡ
7, ਸਰਕੂਲਰ ਰੋਡ ਲੁਧਿਆਣਾ

590. ਸ੍ਰੀ ਗੁਰਜੰਟ ਸਿੰਘ ਬਰਾੜ,
ਪਿੰਡ ਤੇ ਡਾਕ: ਜੈ ਸਿੰਘ ਵਾਲਾ,
ਤਹਿ ਬਾਘਾਪੁਰਾਣਾ, ਜ਼ਿਲ੍ਹਾ ਮੋਗਾ - 142038

591. ਸ੍ਰੀ ਭਿੰਦਰਪਾਲ ਸਿੰਘ,
ਰਿਮਪਿਜ ਪੀ.ਸੀ.ਓ., ਨੇੜੇ ਦੁਰਗਾ ਮੰਦਰ,
ਬੱਸ ਸਟੈਂਡ, ਅਪਰਾ - 144416

### ਨਵੀਂ ਇਕਾਈ ਚੋਣ

*ਇਕਾਈ ਦਾ ਨਾਮ* : ਪਾਸਟਾਂ

*ਪ੍ਰਧਾਨ* ਮਾ: ਸਵਰਨ ਸਿੰਘ ਲੈਕਚਰਾਰ (ਹਿਸਟਰੀ)
ਸ.ਸ.ਸ. ਰਾਜਪੁਰ ਭਾਈਆ
ਤਹਿ:ਫਗਵਾੜਾ, ਜ਼ਿਲ੍ਹਾ ਕਪੂਰਥਲਾ

*ਸਕੱਤਰ* ਮਾ: ਨਵਕਿਰਨ (ਸਾਇੰਸ ਮਾਸਟਰ)
ਸ. ਮ. ਸ. ਰਮਪੁਰ ਖਾਲੋਆਣ
ਤਹਿ: ਫਗਵਾੜਾ, ਜ਼ਿਲ੍ਹਾ ਕਪੂਰਥਲਾ
ਫੋਨ ਨੰ: 01824 - 4?100



## ਸਰਗਰਮੀਆਂ

**ਇਕਾਈ ਖਰੜ**

### ਮਾਨਸਿਕ ਰੋਗਾਂ ਬਾਰੇ ਸੈਮੀਨਾਰ

'ਮਨੁੱਖ ਤੇ ਜਾਨਵਰ ਵਿਚ ਬਹੁਤ ਸਾਰੀਆਂ ਗੱਲਾਂ ਸਮਾਨ ਹੋਣ ਦੇ ਬਾਵਜੂਦ ਵੀ ਇਕ ਬੁਨਿਆਦੀ ਫਰਕ ਹੈ ਕਿ ਮਨੁੱਖ ਆਪਣੇ ਆਲੇ ਦੁਆਲੇ ਵਾਪਰ ਰਹੇ ਵਰਤਾਰਿਆਂ ਨੂੰ ਸਮਝਣ ਤੇ ਬਦਲਣ ਦੀ ਸਮੱਰਥਾ ਰੱਖਦਾ ਹੈ। ਜਦੋਂ ਕਿ ਪਸ਼ੂ ਵਿਚ ਇਸ ਤਰ੍ਹਾਂ ਦੀ ਕੋਈ ਚੇਤਨਾ ਨਹੀਂ ਹੈ। ਮਾਨਵ ਜਾਤੀ ਹਮੇਸ਼ਾਂ ਆਪਣੀਆਂ ਲਗਾਤਾਰ ਕੋਸ਼ਿਸਾਂ ਨਾਲ ਸਮਾਜ ਨੂੰ ਚੰਗਾ ਬਣਾਉਣ ਵਿਚ ਮਹਾਨ ਹੈ।' ਇਹ ਵਿਚਾਰ ਰਾਜਿੰਦਰਾ ਹਸਪਤਾਲ ਪਟਿਆਲਾ ਤੋਂ ਆਏ ਡਾ. ਧਰਮਵੀਰ ਗਾਂਧੀ ਨੇ ਖਰੜ ਵਿਖੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਖਰੜ ਵੱਲੋਂ ਮਾਨਸਿਕ ਰੋਗਾਂ 'ਤੇ ਕਰਵਾਏ ਗਏ ਸੈਮੀਨਾਰ ਵਿਖੇ ਆਖੇ।

ਅੱਜ ਜੋ ਵੀ ਭੌਤਿਕ ਸੁੱਖ ਆਦਮੀ ਹੰਢਾ ਰਿਹਾ ਹੈ, ਉਹ ਸਭ ਵਿਗਿਆਨੀਆਂ ਦੀ ਦੇਣ ਹੈ। ਉਨ੍ਹਾਂ ਨੇ ਉਦਾਹਰਣਾਂ ਨਾਲ ਸਪਸ਼ਟ ਕੀਤਾ ਕਿ ਲੰਬੇ ਸਫਰ ਵਿਚ ਆਖਰ ਜਿੱਤ ਵਿਗਿਆਨ ਦੀ, ਤਰਕ ਦੀ, ਸੱਚਾਈ ਦੀ ਹੋਈ ਹੈ। ਅਸੀਂ ਉਨ੍ਹਾਂ ਵਿਗਿਆਨੀਆਂ ਨੂੰ ਸਿਜਦਾ ਕਰਦੇ ਹਾਂ ਜਿਨ੍ਹਾਂ ਸਦਕਾ ਆਦਮੀ ਅੱਜ ਬਹੁਤ ਸਾਰੀਆ ਸਹੂਲਤਾਂ ਆਪਣੀ ਬੁੱਕਲ ਵਿਚ ਸਮੋਈ ਬੈਠਾ ਹੈ।

ਇਸ ਤੋਂ ਪਹਿਲਾਂ ਬੀਬੀ ਰਣਧੀਰ ਕੌਰ ਨੇ 'ਜੀ ਆਇਆਂ ਨੂੰ' ਕਿਹਾ ਅਤੇ ਸਤਨਾਮ ਦਾਊਂ ਤੇ ਇਕਬਾਲ ਜੱਸੀ ਨੇ ਰੱਸੀ ਜੋੜ ਕੇ (ਬਿਨਾ ਗੱਠ) ਜਾਦੂ ਬਾਰੇ ਗੱਲ ਕੀਤੀ।

ਸੈਮੀਨਾਰ ਦੇ ਦੂਜੇ ਬੁਲਾਰੇ ਸ੍ਰੀ ਬਲਵਿੰਦਰ ਬਰਨਾਲਾ ਪ੍ਰੈਸ ਸਕੱਤਰ ਨੇ ਮਾਨਸਿਕ ਰੋਗ ਦੇ ਅਸਲ ਕਾਰਨ ਤੇ ਇਲਾਜ ਦੱਸਦੇ ਹੋਏ ਲੋਕਾਂ ਨੂੰ ਸੁਚੇਤ ਕੀਤਾ ਕਿ ਓਪਰੀ ਕਸਰ, ਖੇਡਣਾ ਜਾਂ ਹਵਾ ਦਾ ਆਉਣਾ ਮਾਨਸਿਕ ਰੋਗ ਹੈ। ਉਨ੍ਹਾਂ ਮਾਨਸਿਕ ਰੋਗਾਂ ਬਾਰੇ ਸਪਸ਼ੱਟ ਕਰਦੇ ਹੋਏ ਆਖਿਆ ਕਿ ਸਾਧਾਂ ਤਾਂਤਰਿਕਾਂ ਆਦਿ ਪਾਸ ਇਸ ਦਾ ਕੋਈ ਇਲਾਜ ਨਹੀਂ ਬਲਕਿ ਮਾਨਸਿਕ ਰੋਗਾਂ ਦੇ ਡਾਕਟਰਾਂ ਪਾਸ ਹੀ ਜਾਣਾ ਚਾਹੀਦਾ ਹੈ। ਔਰਤਾਂ ਨੂੰ ਇਹ ਰੋਗ ਵੱਧ ਹੋਣ ਦੇ ਕਾਰਨਾਂ ਬਾਰੇ ਦੱਸਦੇ ਹੋਏ ਸ੍ਰੀ ਬਲਵਿੰਦਰ ਨੇ ਕਿਹਾ ਕਿ ਇਸ ਦੇ ਘਰੇਲੂ ਤੇ ਸਮਾਜਿਕ ਕਾਰਨ ਹਨ। ਅੱਜ ਵੀ ਪੜ੍ਹੇ ਲਿਖੇ ਹੋਣ ਤੇ ਔਰਤਾਂ ਨੂੰ ਬਰਾਬਰ ਦਾ ਦਰਜਾ ਨਹੀਂ ਦਿੱਤਾ ਜਾਂਦਾ।

ਸੰਮੋਹਿਕ ਨੀਂਦ (ਹਿਪਨੋਟਾਇਜ਼) ਵਿਧੀ ਰਾਹੀਂ ਰੋਗੀ ਨੂੰ ਠੀਕ ਕਰਨ ਬਾਰੇ ਦੱਸਦੇ ਹੋਏ ਉਨ੍ਹਾਂ ਨੇ ਵੱਖਰੇ ਰੋਗਾਂ ਬਾਰੇ ਵਿਸਥਾਰ ਵਿਚ ਗੱਲ ਕੀਤੀ।

ਅੰਤ ਵਿਚ ਸਮਾਗਮ ਦੇ ਮੁੱਖ ਮਹਿਮਾਨ ਡਾ. ਅਜਮੇਰ ਸਿੰਘ, ਜ਼ਿਲਾ ਸਿੱਖਿਆ ਅਫਸਰ ਰੋਪੜ ਨੇ ਆਪਣੇ ਵਿਚਾਰ ਪ੍ਰਗਟ ਕਰਦੇ ਹੋਏ ਕਿਹਾ ਕਿ ਵਿਗਿਆਨਕ ਨਜ਼ਰੀਆ ਹੀ ਮਨੁੱਖ ਨੂੰ ਮੁਸ਼ਕਲਾਂ ਹਲ ਕਰਨ ਵਿਚ ਸਹਾਈ ਹੈ। ਕਾਰਨ ਤੇ ਅਸਰ ਦੇ ਸਿਧਾਂਤ ਨੂੰ ਦੱਸਦੇ ਹੋਏ ਉਨ੍ਹਾਂ ਨੇ ਕਿਹਾ ਕਿ ਹਰ ਇਕ ਘਟਨਾ ਪਿਛੇ ਕੋਈ ਨਾ ਕੋਈ ਕਾਰਨ ਹੁੰਦਾ ਹੈ।

ਰੋਪੜ ਜ਼ੋਨ ਦੇ ਪ੍ਰਧਾਨ ਗੁਰਮੀਤ ਸਿੰਘ ਨੇ ਤਰਕਸ਼ੀਲ ਸੁਸਾਇਟੀ ਦੇ ਕੰਮ ਢੰਗ ਅਤੇ ਕੇਸਾਂ ਬਾਰੇ ਜਾਣਕਾਰੀ ਦਿੱਤੀ। ਸੈਮੀਨਾਰ ਨੂੰ ਸਫਲ ਕਰਨ ਵਿਚ ਜਸਪਾਲ ਬੰਡਾਲ, ਰਣਧੀਰ ਸਿੰਘ, ਅਮਰੀਕ ਭਵਾਤ, ਸੁਖਬੀਰ ਸਿੰਘ, ਵਰਿੰਦਰ ਸਿੰਘ ਨੇ ਵਿਸ਼ੇਸ਼ ਯੋਗਦਾਨ ਪਾਇਆ।

*ਗੁਰਮੀਤ ਸਿੰਘ, ਜ਼ੋਨ ਪ੍ਰਧਾਨ, ਰੋਪੜ*

**ਇਕਾਈ ਟਾਂਡਾ**

### ਵਰਕਸ਼ਾਪ ਰਿਪੋਰਟ

ਮਿਤੀ 13 ਅਗਸਤ ਨੂੰ ਟਾਂਡਾ ਇਕਾਈ ਵੱਲੋਂ ਇਕ ਵਰਕਸ਼ਾਪ ਦਾ ਆਯੋਜਨ ਕੀਤਾ ਗਿਆ। ਇਸ ਵਰਕਸ਼ਾਪ ਦੀ ਸ਼ੁਰੂਆਤ ਜ਼ੋਨ ਪ੍ਰਧਾਨ ਸੱਤਪਾਲ ਸਲੋਹ ਦੇ ਸਵਾਗਤੀ ਭਾਸ਼ਣ ਨਾਲ ਹੋਈ। ਬਾਅਦ ਵਿੱਚ ਵਰਕਸ਼ਾਪ ਵਿੱਚ ਪਹੁੰਚੇ ਬੁਲਾਰੇ ਲਗਾਤਾਰ ਆਪਣੇ ਆਪਣੇ ਵਿਸ਼ਿਆਂ ਤੇ ਬੋਲੇ

ਸ੍ਰੀ ਬਲਵਿੰਦਰ ਬਰਨਾਲਾ ਜੀ ਨੇ ਸੁਸਾਇਟੀ ਦੀ ਜਾਣ ਪਹਿਚਾਣ ਕਰਵਾਉਣ ਤੋਂ ਇਲਾਵਾ ਪੁੱਛੇ ਗਏ ਸੁਆਲਾਂ ਦੇ ਜਵਾਬ ਦਿੱਤੇ। ਸ੍ਰੀ ਸ਼ਿਆਮ ਸੁੰਦਰ ਦੀਪਤੀ ਜੀ ਨੇ ਮਾਨਸਿਕ ਬਿਮਾਰੀਆ ਬਾਰੇ ਚਾਨਣਾ ਪਾਇਆ। ਸ੍ਰੀ ਦਵਾਰਕਾ ਰਾਜੂ ਭਾਰਤੀ ਜੀ ਨੇ ਫਿਲਾਸਫੀ ਸੰਬੰਧੀ ਪਰਚਾ ਪੜ੍ਹਦੇ ਸਮੇਂ ਆਸਤਿਕਤਾ ਅਤੇ ਨਾਸਤਿਕਤਾ ਬਾਰੇ ਗੱਲ ਕੀਤੀ ਅਤੇ ਦੱਸਿਆ ਕਿ ਸਮਾਜ ਵਿੱਚ ਨਾਇਕ ਕੌਣ ਤੇ ਖਲਨਾਇਕ ਕੌਣ ਹਨ। ਉਹ ਆਸਤਿਕਾ ਤੇ ਵਰ੍ਹਦੇ ਹੋਏ ਬੋਲੇ ਕਿ ਇਹ ਸਮਾਜ ਦੇ ਅਸਲੀ ਦੁਸ਼ਮਣ ਤੇ ਖਲਨਾਇਕ ਹਨ। ਸ੍ਰੀ ਮਦਨ ਵੀਰਾ ਜੀ ਨੇ ਪ੍ਰਚਲਤ ਰਹੁ-ਰੀਤਾਂ ਤੇ ਵਹਿਮਾਂ ਭਰਮਾਂ ਤੇ ਵਿਸਥਾਰ ਪੂਰਵਕ ਚਾਨਣਾ ਪਾਇਆ। ਸਟੇਜ ਦਾ ਸੰਚਾਲਨ ਸ੍ਰੀ ਹਰਦੀਪ ਖੁੱਡਾ ਜੀ ਦੁਆਰਾ ਕੀਤਾ ਗਿਆ। ਇਸ ਵਰਕਸ਼ਾਪ ਵਿੱਚ 120 ਮੈਂਬਰ ਤੇ ਹਮਦਰਦਾਂ ਨੇ ਭਾਗ ਲਿਆ। ਚਾਹ ਅਤੇ ਖਾਣੇ ਦਾ ਪ੍ਰਬੰਧ ਸਲਾਹੁਣਯੋਗ ਸੀ। ਵਰਕਸ਼ਾਪ ਵਿੱਚ ਪਹੁੰਚੇ ਹਮਦਰਦਾਂ ਨੇ ਸੁਸਾਇਟੀ ਦੇ ਕੰਮ ਦੀ ਸ਼ਲਾਘਾ ਕੀਤੀ ਅਤੇ ਪੂਰਨ ਸਹਿਯੋਗ ਦਾ ਭਰੋਸਾ ਦਿਵਾਇਆ। ਇਸ ਵਰਕਸਾਪ ਨੂੰ ਜ਼ਿਲਾ ਹੁਸ਼ਿਆਰਪੁਰ ਸਾਖਰਤਾ ਕੋਆਡੀਨੇਟਰ ਸ੍ਰੀ ਬਲਵਿੰਦਰ ਢੱਟ ਜੀ ਨੇ ਵੀ ਸੰਬੋਧਨ ਕੀਤਾ ਅਤੇ ਸ੍ਰੀ ਵਿਜੈ ਬੰਬੇਲੀ ਜੀ ਨੇ ਆਪਣੇ ਵਿਚਾਰ ਹਾਜ਼ਰ ਸਰੋਤਿਆਂ ਨਾਲ ਸਾਂਝੇ ਕੀਤੇ। ਆਖਿਰ ਵਿੱਚ ਜ਼ੋਨ ਸਕੱਤਰ ਸ੍ਰੀ ਦਿਲਰਾਜ ਕੁਮਾਰ ਨੇ ਆਏ ਹੋਏ ਮਹਿਮਾਨਾਂ, ਮੈਂਬਰਾਂ ਅਤੇ ਹਮਦਰਦਾਂ ਦਾ ਧੰਨਵਾਦ ਕੀਤਾ।

*ਰਮੇਸ਼ ਕੁਮਾਰ*
*ਸਕੱਤਰ, ਟਾਂਡਾ ਯੂਨਿਟ।*

## ਮਾਝਾ ਜੋਨ ਦੀਆਂ ਸਰਗਰਮੀਆਂ

(1)

ਜ਼ਿਲ੍ਹਾ ਗੁਰਦਾਸਪੁਰ ਦੇ ਕਸਬਾ ਫਤਿਹਗੜ੍ਹ ਚੂੜੀਆਂ ਨੇੜਲੇ ਪਿੰਡ ਪਿੰਡੀ ਦੇ ਧਿਆਨ ਸਿੰਘ ਇਨਾਇਤ ਮਸੀਹ ਨੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਇਕਾਈ ਕਥੂ ਨੰਗਲ ਕੋਲ ਲਿਖਤੀ ਰੂਪ ਵਿਚ ਸ਼ਿਕਾਇਤ ਕੀਤੀ ਕਿ ਪਿੰਡ ਬੋਹੜਵਾਲਾ ਦੇ ਅਖੌਤੀ ਬਾਬੇ ਨਿਰਮਲ ਮਸੀਹ ਉਰਫ ਬਾਬਾ ਨਿੰਮਾ ਨੇ ਉਸ ਕੋਲੋਂ ਆਪਣੀ ਧੀ ਸ਼ਰੀਫਾਂ ਦਾ ਓਪਰੀਆਂ ਸ਼ੈਆਂ ਤੋਂ ਖਹਿੜਾ ਛੁਡਾਉਣ ਲਈ ਭਾਰੀ ਰਕਮ ਲੈ ਚੁੱਕਾ ਹੈ ਪਰ ਫਿਰ ਵੀ ਉਸਦੀ ਲੜਕੀ ਠੀਕ ਨਹੀਂ ਹੋਈ। ਇਸ ਗਰੀਬ ਪਰਿਵਾਰ ਦੀ ਸ਼ਿਕਾਇਤ ਉਪਰ ਤਰਕਸ਼ੀਲ ਸੁਸਾਇਟੀ ਇਕਾਈ ਕਥੂਨੰਗਲ ਵੱਲੋਂ ਪ੍ਰਧਾਨ ਬਾਵਾ ਸਿੰਘ, ਜਸਵੀਰ ਸਿੰਘ ਭੋਮਾਵਾਲਾ, ਤਰਸੇਮ ਸਿਘ, ਰਾਜਵਿੰਦਰ ਸਿੰਘ ਅਤੇ ਇਕਾਈ ਚੌਂਕ ਮਹਿਤਾ ਦੇ ਜਤਿੰਦਰ ਮਹਿਤਾ, ਸਤਨਾਮ ਸਿੰਘ ਜੱਜ ਦੀ ਪੜਤਾਲੀਆ ਟੀਮ ਨੇ ਪੁਲਿਸ ਪ੍ਰਸ਼ਾਸ਼ਨ ਤੇ ਪੰਚਾਇਤ ਦੇ ਸਾਹਮਣੇ ਬਾਬੇ ਨੂੰ ਆਪਣੀ ਗੈਬੀ ਸ਼ਕਤੀ ਵਿਖਾਉਣ ਲਈ ਕਿਹਾ ਪਰ ਬਾਬੇ ਵੱਲੋਂ ਸਾਰਿਆਂ ਸਾਹਮਣੇ ਮੁਆਫੀ ਮੰਗਦੇ ਹੋਏ ਕਿਹਾ ਗਿਆ ਕਿ ਮੈਂ ਅੱਗੇ ਤੋਂ ਆਪਣਾ ਧੰਦਾ ਬੰਦ ਕਰ ਦੇਵਾਂਗਾ ਤੇ ਸਬੰਧਤ ਪ੍ਰਵਾਰ ਨੂੰ 5000 ਰੁਪਏ ਵਾਪਸ ਕਰਨ ਦਾ ਲਿਖਤੀ ਵਾਅਦਾ ਕੀਤਾ।

(2)

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਇਕਾਈ ਕਥੂ ਨੰਗਲ ਨੇ ਅਖੌਤੀ ਦੇਵੀ ਸੁਖਵਿੰਦਰ ਕੌਰ ਮਾਨ, ਗੈਂਡਵਾਲ (ਗੁਰਦਾਸਪੁਰ) ਦੇ ਪਾਖੰਡ ਨੂੰ ਲੋਕਾਂ ਸਾਹਮਣੇ ਨੰਗਿਆ ਕੀਤਾ। ਇਸ ਅਖੌਤੀ ਦੇਵੀ ਵੱਲੋਂ ਹਰ ਵੀਰਵਾਰ ਚੌਂਕੀ ਲਾਕੇ ਲੋਕਾਂ ਨੂੰ ਵਹਿਮਾ ਭਰਮਾਂ ਵਿਚ ਪਾਕੇ ਲੋਕਾਂ ਦੀ ਲੁੱਟ ਕੀਤੀ ਜਾ ਰਹੀ ਸੀ ਉਹ ਲੋਕਾਂ ਦੀਆਂ ਆਰਥਿਕ ਸਮਾਜਿਕ ਸਮੱਸਿਆਵਾਂ ਦਾ ਹੱਲ ਕਰਨ ਤੇ ਬਿਮਾਰੀਆਂ ਦਾ ਇਲਾਜ ਕਰਨ ਦਾ ਦਾਅਵਾ ਕਰ ਰਹੀ ਸੀ। ਲਿਖਤੀ ਸ਼ਿਕਾਇਤ ਮਿਲਣ ਉਪਰੰਤ ਪ੍ਰਧਾਨ ਬਾਵਾ ਸਿੰਘ, ਡਾ. ਰਾਜਵਿੰਦਰ ਸਿੰਘ, ਜਸਬੀਰ ਸਿੰਘ ਭੋਮਾ ਤੇ ਕਾਮਰਡ ਗੁਰਮੇਲ ਸਿੰਘ ਨੇ ਘਣੀਏ ਕੇ ਬਾਂਗਰਂ ਦੇ ਪੁਲਿਸ ਕਰਮਚਾਰੀਆਂ ਤ ਪੰਚਾਇਤ ਦੀ ਹਾਜ਼ਰੀ ਵਿਚ ਲਿਖਤੀ ਮੁਆਫੀ ਮੰਗਵਾਈ ਅਤੇ ਅੱਗੇ ਤੋਂ ਅਜਿਹੇ ਪਾਖੰਡ ਬੰਦ ਕਰਨ ਦੀ ਤੋਬਾ ਕੀਤੀ।

**(3) ਅਖੌਤੀ ਸਾਧਣੀ ਵਿਰੁੱਧ ਕੇਸ ਦਰਜ**

ਪਿੰਡ ਬੁਲੇਨੰਗਲ ਕਸਬਾ ਰਈਆ ਦੇ ਅਮਰੀਕ ਸਿੰਘ ਪੁੱਤਰ ਮੋਹਰ ਸਿੰਘ ਨੇ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਇਕਾਈ ਮਹਿਤਾ ਚੌਂਕ ਦੀ ਮਦਦ ਨਾਲ ਐਸ.ਐਸ.ਪੀ. ਮਜੀਠਾ ਦੀਆਂ ਹਦਾਇਤਾਂ ਉਪਰ ਥਾਣਾ ਬਿਆਸ ਵਿਖੇ ਚੀਮਾ ਬਾਠ ਦੀ ਅਖੌਤੀ ਮਾਤਾ ਅਮਰਜੀਤ ਕੌਰ ਉਰਫ ਅੰਬੋ ਵਿਰੁੱਧ ਐਫ.ਆਈ.ਆਰ.109,420,120-ਬੀ, ਆਈ.ਪੀ.ਸੀ. ਅਧੀਨ ਦਰਜ ਕਰਾਈ। ਅਮਰੀਕ ਸਿੰਘ ਨੇ ਦੱਸਿਆ ਕਿ ਘਰੇਲੂ ਸਮੱਸਿਆਵਾਂ ਦੇ ਹਲ ਲਈ ਕਿਸੇ ਦੇ ਕਹਿਣ ਤੇ ਅਖੌਤੀ ਮਾਤਾ ਅੰਬੋ ਦੇ ਡੇਰੇ ਤੇ ਪਹੁੰਚੇ ਤਾਂ ਉਸਨੇ ਅਤੇ ਉਸਦੇ ਪਤੀ ਨੇ ਗੈਬੀ ਸ਼ਕਤੀਆਂ ਨਾਲ ਉਨ੍ਹਾਂ ਦੀ ਸਮੱਸਿਆਵਾਂ ਦੂਰ ਕਰਨ ਦਾ ਭਰੋਸਾ ਦਿੱਤਾ। ਉਸਦੀ ਭਵਿੱਖਬਾਣੀ ਕਿ 'ਤੁਹਾਡੇ ਬੱਚੇ ਦੀ ਮੌਤ ਹੋਣ ਵਾਲੀ ਹੈ' ਤੋਂ ਪਰਿਵਾਰ ਡਰ ਗਿਆ। ਅਖੌਤੀ ਮਾਤਾ ਨੇ ਸਮੱਸਿਆਵਾਂ ਦੇ ਹੱਲ ਤੇ ਬੱਚੇ ਦੀ ਮੌਤ ਟਾਲਣ ਲਈ ਧਾਰਮਿਕ ਰਸਮਾਂ ਦੀ ਪੂਰਤੀ ਲਈ 35000 ਰੁਪੈ ਲਏ। ਦੂਜੀ ਵਾਰ 40000 ਰੁਪੈ ਪੀੜਤ ਪਰਿਵਾਰ ਤੋਂ ਠੱਗ ਲਏ। ਪਰ ਕਿਸੇ ਵੀ ਸਮੱਸਿਆ ਦਾ ਹੱਲ ਨਾ ਹੋਣ ਤੇ ਜਦ ਮਾਤਾ ਨੂੰ ਪੁੱਛਿਆ, ਤਾਂ ਉਸਨੇ ਸਰਾਪ ਦੇਣ ਦਾ ਡਰ ਪਾਇਆ। ਦੋਹਾਂ ਜੀਆਂ ਨੂੰ ਖਾਣ ਲਈ ਪ੍ਰਸਾਦ ਦਿੱਤਾ ਪਰ ਉਨ੍ਹਾਂ ਨੇ ਸ਼ੱਕ ਪੈਣ ਤੇ ਇਹ ਪ੍ਰਸਾਦ ਬਿੱਲੀ ਨੂੰ ਖੁਆਇਆ ਤਾਂ ਬਿੱਲੀ ਦਮ ਤੋੜ ਗਈ। ਅਖੌਤੀ ਮਾਤਾ ਨੂੰ ਤਰਕਸ਼ੀਲ ਸੁਸਾਇਟੀ ਤੋਂ ਗੈਬੀ ਸਕਤੀ ਨਾ ਹੋਣ ਲਈ ਮੁਆਫੀ ਮੰਗਣੀ ਪਈ, ਪਰ ਪੈਸੇ ਦੇਣ ਤੋਂ ਟਰਕਾਉਣ ਤੇ ਅਮਰੀਕ ਸਿੰਘ ਨੇ ਉਸ ਵਿਰੁੱਧ ਥਾਣੇ ਬਿਆਸ ਵਿਚ ਕੇਸ ਦਰਜ ਦਰਵਾਇਆ ਤਾਂ ਗਿ੍ਫਤਾਰੀ ਤੋਂ ਡਰਦੀ ਅਖੌਤੀ ਸਾਧਨੀ ਫਰਾਰ ਹੋ ਗਈ।

(4)

ਤਰਕਸ਼ੀਲ ਇਕਾਈ ਪੰਜਾਬ, ਇਕਾਈ ਗੋਇੰਦਵਾਲ ਵੱਲੋਂ ਅਖੌਤੀ ਬਾਬੇ ਬਲਵਿੰਦਰ ਸਿੰਘ ਉਰਫ ਬਿੰਦਾ ਦੇ ਖਿਲਾਫ ਲਿਖਤੀ ਸ਼ਿਕਾਇਤ ਮਿਲਣ ਤੇ ਗੋਇੰਦਵਾਲ ਦੀ ਕਲੋਨੀ ਵਿਚ ਲੋਕਾਂ ਦੀ ਭੀੜ ਦੇ ਸਾਹਮਣੇ ਬਾਬੇ ਵੱਲੋਂ ਚੌਂਕੀ ਲਾਕੇ ਲੋਕਾਂ ਨਾਲ ਮਾਰੀਆ ਰਹੀਆ ਠੱਗੀਆਂ, ਘਰੇਲੂ ਕਲੇਸ਼ ਤੇ ਵਹਿਮ ਭਰਮ ਵਿੱਚ ਪਾਕੇ ਲੁੱਟਣ ਦਾ ਪਰਦਾਫਾਸ਼ ਕੀਤਾ। ਉਸ ਵੱਲੋਂ ਲਿਖਤੀ ਮਾਫ ਮੰਗਣ ਅਤੇ ਅੱਗੇ ਤੋਂ ਚੌਂਕੀ ਨਾ ਲਾਉਣ ਦਾ ਵਾਅਦਾ ਕੀਤਾ ਗਿਆ। ਟੀਮ ਵਿਚ ਡਾ. ਸਰਬਜੀਤ ਸਿੰਘ ਡਾ.ਧੀਰ, ਯਾਗਰਿੰਦਰ ਸਿੰਘ, ਲਖਵਿੰਦਰ ਸਿੰਘ, ਅਮਰਜੀਤ ਕੌਰ, ਹਰਜਿੰਦਰ ਸਿੰਘ ਆਰਟਿਸਟ, ਸਤਨਾਮ ਸਿੰਘ ਤੇ ਸਤਪਾਲ ਹੰਸਪਾਲ ਆਦਿ ਸ਼ਾਮਲ ਸਨ।

*ਸੁਖਵਿੰਦਰ ਸਿੰਘ, ਚੋਹਲਾ ਸਾਹਿਬ*

**ਇਕਾਈ ਜਲੰਧਰ**

### ਤਰਕਸ਼ੀਲ ਮੇਲਾ

ਇਕਾਈ ਜਲੰਧਰ ਅਤੇ ਜਮਹੂਰੀ ਅਧਿਕਾਰ ਸਭਾ ਪੰਜਾਬ ਦੀ ਜਲੰਧਰ ਇਕਾਈ ਵੱਲੋਂ ਪਿੰਡ ਚਿੱਟੀ ਦੀ ਪੰਚਾਇਤ ਦੇ ਸਹਿਯੋਗ ਨਾਲ ਇਕ ਤਰਕਸ਼ੀਲ ਮੇਲਾ ਕਰਵਾਇਆ ਗਿਆ। ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾ ਸਕੱਤਰ ਸ੍ਰੀ ਜਸਵੰਤ ਜੀਰਖ ਨੇ ਤਰਕਸ਼ੀਲ ਲਹਿਰ ਦੇ ਇਤਿਹਾਸ, ਤਰਕਸ਼ੀਲਾਂ ਦੀ ਮੌਜੂਦਾ ਸਮੇਂ ਵਿਚ ਲੋੜ ਅਤੇ ਮਾਨਸਿਕ ਰੋਗੀਆਂ ਬਾਰੇ ਦੱਸਿਆ। ਉਨ੍ਹਾਂ ਕਿਹਾ ਕਿ ਲੋਕਾਂ ਦੀ ਅਗਿਆਨਤਾ ਕਾਰਨ ਅਖੌਤੀ ਬਾਬੇ ਉਨ੍ਹਾਂ ਨੂੰ ਸਵਰਗਾਂ ਦੇ ਲਾਰੇ ਲਾ ਕੇ ਖੁਦ ਜ਼ਮੀਨ ਤੇ ਹੀ ਸਵਰਗ ਦੀਆਂ ਸਹੂਲਤਾਂ ਦਾ ਆਨੰਦ ਮਾਣ ਰਹੇ ਹਨ। ਉਨ੍ਹਾਂ ਨੇ ਲੋਕਾਂ ਨੂੰ ਕਿਹਾ ਕਿ ਅਖੌਤੀ ਬਾਬਿਆਂ ਕੋਲ ਕਿਸੇ ਵੀ ਸਮੱਸਿਆ ਦਾ ਕੋਈ ਹੱਲ ਨਹੀਂ ਅਤੇ ਵਿਗਿਆਨਕ ਸੋਚ ਅਪਨਾ ਕੇ ਹੀ ਸਮੱਸਿਆ ਦਾ ਹੱਲ ਲੱਭਿਆ ਜਾ ਸਕਦਾ ਹੈ। ਪ੍ਰਸਿੱਧ ਨਾਟਕਕਾਰ ਸ੍ਰੀ ਗੁਰਸ਼ਰਨ ਸਿੰਘ ਜੀ ਨੇ ਆਪਣੇ ਭਾਸ਼ਣ ਵਿਚ ਕਿਹਾ ਕਿ



ਸਮਾਜ ਵਿਚ ਬਰਾਬਰੀ ਲਿਆਉਣ ਲਈ ਇਨਕਲਾਬ ਦੀ ਜ਼ਰੂਰਤ ਹੈ। ਉਨ੍ਹਾਂ ਅੱਗੇ ਕਿਹਾ ਕਿ ਪਿਛਲੇ 50 ਸਾਲਾਂ ਵਿਚ ਵਿਕਾਸ ਦੇ ਨਾਂ ਤੇ ਸਾਡੇ ਨਾਲ ਧੋਖਾ ਹੋਇਆ ਹੈ। ਗਰੀਬੀ ਅਤੇ ਅਮੀਰੀ ਵਿਚ ਪਾੜਾ ਵੱਧ ਰਿਹਾ ਹੈ। ਉਨ੍ਹਾਂ ਅੱਗੇ ਕਿਹਾ ਕਿ ਚੰਡੀਗੜ੍ਹ ਅਤੇ ਪੰਜਾਬ ਦੇ ਕਿਸੇ ਵੀ ਪਿੰਡ ਵਿਚ ਸਹੂਲਤਾਂ ਵਿਚ ਜਮੀਨ ਅਸਮਾਨ ਦਾ ਫਰਕ ਹੈ। ਮੇਲੇ ਵਿਚ ਗੁਰਸ਼ਰਨ ਸਿੰਘ ਦੀ ਟੀਮ ਵੱਲੋਂ 'ਬੁੱਤ ਜਾਗ ਪਿਆ' 'ਰਾਜ ਮਹਾਰਾਜੇ ਰਣਜੀਤ ਸਿੰਘ ਦਾ' ਅਤੇ 'ਨਿੱਕਰ' ਖੇਡੇ ਗਏ। ਮੇਲੇ ਵਿਚ ਪੰਜਾਬ ਬੁੱਕ ਸੈਂਟਰ ਜਲੰਧਰ ਅਤੇ ਬਲਰਾਜ ਸਾਹਨੀ ਯਾਦਗਾਰੀ ਪ੍ਰਕਾਸ਼ਨ ਵੱਲੋਂ ਅਗਾਂਹ ਵਧੂ ਕਿਤਾਬਾਂ ਦੀ ਪ੍ਰਦਰਸ਼ਨੀ ਲਗਾਈ ਗਈ। ਤਰਕਸ਼ੀਲ ਸੁਸਾਇਟੀ ਵੱਲੋਂ ਜਾਦੂ ਦਾ ਸ਼ੋਅ ਪੇਸ਼ ਕੀਤਾ ਗਿਆ। ਤਰਕਸ਼ੀਲਾਂ ਨੇ ਲੋਕਾਂ ਨੂੰ ਦੱਸਿਆ ਕਿ ਜਾਦੂ ਕੋਈ ਗੈਬੀ ਸ਼ਕਤੀ ਨਹੀਂ ਸਗੋਂ ਹੱਥ ਦੀ ਸਫਾਈ ਹੈ ਅਤੇ ਇਸ ਨੂੰ ਇੱਕ ਕਲਾ ਵਜੋਂ ਹੀ ਲੈਣਾ ਚਾਹੀਦਾ ਹੈ ਨਾ ਕਿ ਗੈਬੀ ਸ਼ਕਤੀ ਵਜੋਂ। ਉਨ੍ਹਾਂ ਕਿਹਾ ਕਿ ਦੁਨੀਆਂ ਵਿਚ ਕਿਸੇ ਕੋਲ ਵੀ ਕੋਈ ਗੈਬੀ ਸ਼ਕਤੀ ਨਹੀਂ ਹੈ ਅਤੇ ਅੱਜ ਤੱਕ ਕੋਈ ਵੀ ਸੁਸਾਇਟੀ ਦਾ ਇਕ ਲੱਖ ਰੁਪਏ ਦਾ ਇਨਾਮ ਨਹੀਂ ਜਿੱਤ ਸਕਿਆ। ਰਾਤੀ 12 ਵਜੇ ਤੱਕ ਚਲੇ ਇਸ ਪ੍ਰੋਗਰਾਮ ਨੂੰ ਲੋਕਾਂ ਨੇ ਬਹੁਤ ਹੀ ਚੰਗਾ ਹੁੰਗਾਰਾ ਭਰਿਆ।

### ਪੁੱਛਾਂ ਦੇਣ ਵਾਲੇ ਬਾਬੇ ਦੇ ਹੱਥ ਖੜ੍ਹੇ ਕਰਵਾਏ

ਬਾਬਾ ਫੱਗੂ, ਮੁਹੱਲਾ ਗੜ੍ਹਾ (ਜਲੰਧਰ) ਵਿਖੇ ਕਈ ਸਾਲਾਂ ਤੋਂ ਲੋਕਾਂ ਨੂੰ ਕਿਸੇ ਘਰ ਵਿਚ ਟੂਣਾ ਹੋਣ, ਚੋਰੀ ਹੋਣ ਆਦਿ ਦੇ ਜ਼ਿੰਮੇਵਾਰ ਵਿਅਕਤੀ ਦੀ ਤਸਵੀਰ ਕਿਸੇ 12-13 ਸਾਲ ਦੇ ਬੱਚੇ ਦੇ ਮੂੰਹੋਂ ਉਸਦੇ ਨੌਂਹ ਵਿਚ ਵਿਖਾਉਣ ਦਾ ਦਾਅਵਾ ਕਰਦਾ ਸੀ ਤੇ ਹਿਜਰਾਇਤ ਕੱਢਣ ਦੇ ਨਾਂ 'ਤੇ ਭੋਲੇ ਭਾਲੇ ਲੋਕਾਂ ਨੂੰ ਆਰਥਿਕ ਅਤੇ ਮਾਨਸਿਕ ਤੌਰ ਤੇ ਲੁੱਟਦਾ ਸੀ। ਇਸ ਅੰਧ ਵਿਸ਼ਵਾਸ ਕਾਰਨ ਅਕਸਰ ਬੇਕਸੂਰ ਲੋਕ ਮੁਸ਼ਕਿਲ ਵਿੱਚ ਫਸ ਜਾਂਦੇ ਸਨ। ਬਾਬੇ ਦੇ ਇਸ ਪਾਖੰਡ ਨੂੰ ਖਤਮ ਕਰਨ ਲਈ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਮੈਂਬਰਾਂ ਨੇ ਹੋਰ ਭਰਾਤਰੀ ਜਥੇਬੰਦੀਆਂ ਦੇ ਸਹਿਯੋਗ ਨਾਲ ਬਾਬੇ ਨੂੰ ਚੈਲਿੰਜ ਕੀਤਾ ਅਤੇ ਬਾਬੇ ਦੇ ਡੇਰੇ ਪਹੁੰਚ ਕੀਤੀ। ਤਰਕਸ਼ੀਲ ਆਗੂਆਂ ਦੇ ਥੋੜ੍ਹੇ ਯਤਨਾਂ ਨਾਲ ਹੀ ਅਖੌਤੀ ਬਾਬਾ ਫੱਗੂ ਹੱਥ ਖੜ੍ਹੇ ਕਰ ਗਿਆ ਅਤੇ ਲੋਕਾਂ ਤੋਂ ਮਾਫੀ ਮੰਗਣ ਲੱਗਾ। ਬਾਬੇ ਨੇ ਕਿਹਾ ਕਿ ਉਸ ਕੋਲ ਕੋਈ ਗੈਬੀ ਸ਼ਕਤੀ ਨਹੀਂ ਹੈ ਅਤੇ ਉਹ ਅੱਗੇ ਤੋਂ ਇਸ ਕੰਮ ਨੂੰ ਨਹੀਂ ਕਰੇਗਾ। ਮੌਕੇ ਤੇ ਮੌਜੂਦ ਤਰਕਸ਼ੀਲ ਆਗੂਆਂ ਨੇ ਲੋਕਾਂ ਨੂੰ ਅੰਧਵਿਸ਼ਵਾਸਾਂ ਨੂੰ ਤਿਆਗਣ ਲਈ ਕਿਹਾ।

### ਥਾਬਲਕੇ ਜਲੰਧਰ ਵਿਖੇ ਤਰਕਸ਼ੀਲ ਪ੍ਰੋਗਰਾਮ

ਮੁੱਖ ਬੁਲਾਰੇ : ਸ੍ਰੀ ਰਿਸ਼ੀ ਲੱਲੀਆਂ ਅਤੇ ਸ੍ਰੀ ਸੰਜੀਵ ਸਨੀ
ਜਾਦੂ ਦਾ ਸ਼ੋਅ : ਸ੍ਰੀ ਸੰਜੀਵ ਸਨੀ ਅਤੇ ਸ੍ਰੀ ਰਿਸ਼ੀ ਲੱਲੀਆਂ
ਵਿਸ਼ੇਸ਼ ਸਹਿਯੋਗ : ਸ੍ਰੀ ਭੁਪਿੰਦਰਪਾਲ ਥਾਬਲਕੇ

ਇਸ ਤੋਂ ਇਲਾਵਾ ਪਿੰਡ ਕਡਿਆਣਾ (ਜਲੰਧਰ) ਦੇ ਅਗਾਂਹਵਧੂ ਨੌਜਵਾਨਾਂ ਵੱਲੋਂ ਸ਼ਹੀਦ ਭਗਤ ਸਿੰਘ ਦੀ ਸੋਚ ਨੂੰ ਸਮਰਪਿਤ ਲਾਇਬਰੇਰੀ ਦੇ ਉਦਘਾਟਨੀ ਪ੍ਰੋਗਰਾਮ ਵਿਚ ਤਰਕਸ਼ੀਲ ਮੈਂਬਰਾਂ ਵੱਲੋਂ ਸ਼ਮੂਲੀਅਤ ਕੀਤੀ ਗਈ। ਲਾਇਬਰੇਰੀ ਦਾ ਉਦਘਾਟਨ ਜਮਹੂਰੀ ਅਧਿਕਾਰ ਸਭਾ ਪੰਜਾਬ ਦੇ ਜਨਰਲ ਸਕੱਤਰ ਪ੍ਰੋ: ਜਗਮੋਹਣ ਸਿੰਘ ਨੇ ਕੀਤਾ। ਇਸ ਮੌਕੇ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਜਲੰਧਰ ਇਕਾਈ ਵੱਲੋਂ 1000 ਰੁਪੈ ਨਗਦ ਅਤੇ 2000 ਰੁਪੈ ਦੀਆਂ ਅਗਾਂਹ ਵਧੂ ਅਤੇ ਤਰਕਸ਼ੀਲ ਸਾਹਿਤ ਦੀਆਂ ਕਿਤਾਬਾਂ ਭੇਂਟ ਕੀਤੀਆ ਗਈਆਂ।

*ਰਿਪੋਰਟਾਂ- ਕੁਲਵਿੰਦਰ*

**ਇਕਾਈ ਬਰਨਾਲਾ**

ਸੈਮੀਨਾਰ ਮਿਤੀ 17.09.2000

ਵਿਸ਼ਾ : 'ਸਮਾਜ ਨੂੰ ਦਰਪੇਸ਼ ਮਾਨਸਿਕ ਤੇ ਆਰਥਿਕ ਸਮੱਸਿਆਵਾਂ'
ਸਥਾਨ : ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਸੇਖਾ
ਮੁੱਖ ਬੁਲਾਰੇ : ਬਲਵਿੰਦਰ ਬਰਨਾਲਾ, ਸੁਖਵਿੰਦਰ ਪੱਪੀ ਪ੍ਰਧਾਨ ਪੀ ਐਸ ਯੂ, ਪ੍ਰਸ਼ੋਤਮ ਬੱਲੀ, ਪ੍ਰੇਮ ਸਿੰਘ ਮਸਤਾਨਾ
ਪਬੰਧਕ : ਨਵ ਕਿਰਨ ਯੂਥ ਕਲੱਬ ਸੇਖਾ
ਸਹਿਯੋਗ : ਪੰਜਾਬ ਸਟੂਡੈਂਟਸ ਯੂਨੀਅਨ, ਕਿਰਤੀ ਕਿਸਾਨ ਯੂਨੀਅਨ

*ਮਹਿੰਦਰ ਸਿੰਘ, ਸਕੱਤਰ*

**ਇਕਾਈ ਮਾਹਿਲਪੁਰ**

(1)

ਮਿਤੀ : 2 ਅਕਤੂਬਰ, ਸਥਾਨ : ਜੰਡੋਲੀ (ਮਾਹਿਲਪੁਰ)
ਪਲੇਟਫਾਰਮ : ਸ਼ਹੀਦ ਦਰਸ਼ਨ ਸਿੰਘ ਕਨੇਡੀਅਨ ਅਤੇ ਸ਼ਹੀਦ ਭਗਤ ਸਿੰਘ ਨੂੰ ਸਮਰਪਿਤ ਤਰਕਸ਼ੀਲ ਮੇਲਾ।
**ਟੀਮਾਂ** : 1. ਪੰਜਾਬ ਲੋਕ ਸੱਭਿਆਚਾਰ ਮੰਚ, ਚੰਡੀਗੜ੍ਹ (ਭਾਈ ਮੰਨਾ ਸਿੰਘ)
2. ਤਰਕਸ਼ੀਲ ਇਕਾਈ ਮਾਹਿਲਪੁਰ ਦੀਆਂ ਸਹਿਯੋਗੀ ਟੀਮਾਂ
ੳ) ਬਾਲ ਕਲਾ ਮੰਚ ਲੰਗੇਰੀ (ਮਾਸਟਰ ਅਵਤਾਰ)
ਅ) ਮਹਿਕਦਾ ਪੰਜਾਬ ਕਲਾ ਮੰਚ ਮਾਹਿਲਪੁਰ (ਜਗਤਾਰ ਪਾਗਲ)
ੲ) ਜਾਦੂ ਟੀਮ ਅੱਡਾ (ਸਰਾਂ ਇਕਾਈ)
ਸ) ਮੋਟਰ ਸਾਈਕਲ/ਦਗਦੇ ਸੰਗਲ (ਗੜ੍ਹਸ਼ੰਕਰ ਇਕਾਈ)
3. ਸੱਭਿਆਚਾਰਕ ਟੀਮਾਂ
ੳ) ਪਬਲਿਕ ਸਕੂਲ ਨਸਰਾ ਬੱਧਨਾ
ਅ) ਮਾਡਲ ਸਕੂਲ ਜੰਡੋਲੀ (ਮਾਸਟਰ ਗੁਰਬਚਨ)

**ਬੁਲਾਰੇ** : ਸੱਤਪਾਲ ਜੋਨ ਕਨਵੀਨਰ, ਸਰਪੰਚ ਨਗਿੰਦਰ, ਮਾਸਟਰ ਹਰਵਿੰਦਰ, ਅਜੀਤ ਸਿੰਘ, ਅਵਤਾਰ ਲੰਗੇਰੀ, ਵਿਜੈ ਬੰਬੇਲੀ, ਗੁਰਸ਼ਰਨ ਸਿੰਘ।
**ਨਾਟਕ** : ਬੇਗਮੋ ਦੀ ਧੀ, ਮੈਂ ਇਹ ਨਹੀਂ ਹੋਣ ਦਿਆਂਗਾਂ, ਬੋਹੜ ਵਾਲਾ ਬਾਬਾ, ਪੰਡਿਤ ਬਲਾਕੀ ਰਾਮ
**ਕੋਰਿਉਗ੍ਰਾਫੀ** : ਮੈਂ ਧਰਤ ਪੰਜਾਬ ਦੀ, ਮੇਰੀ ਮੌਤ 'ਤੇ ਨਾ ਰੋਇਓ, ਦਹਿਕਦੇ ਅੰਗਿਆਰਾਂ 'ਤੇ, ਬਾਬਾ ਵੈਦ ਰੋਗੀਆਂ ਦਾ।
**ਵਿਸ਼ੇਸ਼ ਖਿੱਚ** : ਪੁਸਤਕ ਸਟਾਲ, ਦਗਦੇ ਸੰਗਲ ਠੰਡੇ ਕਰਨੇ, ਅੱਖਾਂ ਉਤੇ ਪੱਟੀ ਬੰਨਕੇ ਸਕੂਟਰ ਚਲਾਉਣਾ, ਤਰਕਸ਼ੀਲ ਪ੍ਰਦਰਸ਼ਨੀ

**ਵਿਸ਼ੇਸ਼ ਸਹਿਯੋਗ** : ਕਾਮਰੇਡ ਅਜੀਤ ਸਿੰਘ ਨਾਰਵੇ, ਗ੍ਰਾਮ ਸੁਧਾਰ ਸਭਾ ਅਤੇ ਗ੍ਰਾਮ ਪੰਚਾਇਤ ਜੰਡੋਲੀ ਝੁੰਗੀਆਂ, ਬੀਬੀ ਨਿਰਮਲਾ।

(2)

ਮਿਤੀ : 4 ਅਕਤੂਬਰ (ਰਾਤ) ਸਥਾਨ : ਨਡਾਲੋਂ (ਮਾਹਿਲਪੁਰ)

ਪਲੇਟਫਾਰਮ : ਕਿਸਾਨ ਅਤੇ ਜੀ. ਐਨ. ਏ. ਫੈਕਟਰੀ ਮਜ਼ਦੂਰ ਵਿੰਗ।

ਟੀਮਾਂ : ਭਾਈ ਮੰਨਾ ਸਿੰਘ (ਪਲਸ ਮੰਚ), ਤਰਕਸ਼ੀਲ ਇਕਾਈ ਮਾਹਿਲਪੁਰ

ਨਾਟਕ : ਬੇਗਮੋ ਦੀ ਧੀ/ਮੈਂ ਇਹ ਨਹੀਂ ਹੋਣ ਦਿਆਗੀ/ਰਾਜ ਮਹਾਰਾਜਾ ਰਣਜੀਤ ਸਿੰਘ/ਟੋਆ/ਕੋਰਿਓਗ੍ਰਾਫੀ

ਵਿਸ਼ੇਸ਼ ਖਿੱਚ : ਬਾਬਾ ਵੈਦ ਰੋਗੀਆਂ ਦਾ/ਜਾਦੂ ਦਾ ਸ਼ੋਅ/ਪੁਸਤਕ ਸਟਾਲ

ਬੁਲਾਰੇ : ਗੁਰਸ਼ਰਨ ਸਿੰਘ/ਮਾਸਟਰ ਅਵਤਾਰ/ਜਗਤਾਰ ਪਾਗਲ/ ਸਰਪੰਚ ਗਿਆਨ ਸਿੰਘ ਸੰਘਾ/ਵਿਸਾਖੀ ਰਾਮ/ਮਜ਼ਦੂਰ ਕਿਸਾਨ ਲੀਡਰ/ਮਾਸਟਰ ਮਹਿੰਦਰ ਸਿੰਘ ਆਦਿ

**ਇਕਾਈ ਟਾਂਡਾ ਉੜਮੁੜ**

ਮਿਤੀ 27.08.2000 ਦਿਨ ਐਤਵਾਰ ਨੂੰ ਤਰਕਸ਼ੀਲ ਸੁਸਾਇਟੀ ਇਕਾਈ ਟਾਂਡਾ ਵਲੋਂ ਪਿੰਡ ਤੂਰਾ (ਨਜ਼ਦੀਕ ਗੜ੍ਹਦੀਆਲਾ) ਵਿਖੇ ਪ੍ਰੋਗਰਾਮ ਕੀਤਾ ਗਿਆ। ਜਿੱਥੇ ਇਹ ਪ੍ਰੋਗਰਾਮ ਜਨ ਚੇਤਨਾ ਦਾ ਇੱਕ ਹਿੱਸਾ ਸੀ ਉਥੇ ਇਹ ਪਿੰਡ ਤੂਰਾ ਦੇ ਅਖੌਤੀ ਬਾਬੇ ਰਮੇਸ਼ ਨੂੰ ਚੈਲਿੰਜ ਵੀ ਸੀ। ਕਿਉਂਕਿ ਤਰਕਸ਼ੀਲ ਸੁਸਾਇਟੀ ਇਕਾਈ ਟਾਂਡਾ ਵੱਲੋਂ ਬਾਬੇ ਨੂੰ ਰਜਿਸਟਰਡ ਲੈਟਰ ਕੱਢ ਕੇ ਕਿਹਾ ਗਿਆ ਸੀ ਕਿ ਅਸੀਂ ਤੇਰੇ ਪਿੰਡ ਪ੍ਰੋਗਰਾਮ ਕਰ ਰਹੇ ਹਾਂ। ਅਗਰ ਤੇਰੇ ਕੋਲ ਕਿਸੇ ਕਿਸਮ ਦੀ ਕੋਈ ਵੀ ਗੈਬੀ ਸ਼ਕਤੀ ਹੈ ਤਾਂ ਤੂੰ ਇਸ ਸ਼ਕਤੀ ਦਾ ਜਨਤਕ ਇਕੱਠ ਵਿਚ ਵਿਖਾਵਾ ਕਰ ਅਤੇ ਸੁਸਾਇਟੀ ਵੱਲੋਂ ਰੱਖਿਆ ਇਨਾਮ ਜਿੱਤ। ਇਸ ਰਜਿਸਟਰਡ ਲੈਟਰ ਨਾਲ ਲੱਗੀ ਇਕਨੋਲਜ਼ਮੈਂਟ ਬਾਬੇ ਰਮੇਸ਼ ਦੇ ਦਸਤਖਤਾਂ ਨਾਲ ਟਾਂਡਾ ਇਕਾਈ ਦੇ ਦਫਤਰ ਪਹੁੰਚ ਗਈ ਤੇ ਫਿਰ ਬਾਬੇ ਨੇ ਅਤੇ ਬਾਬੇ ਪੈਰੋਕਾਰਾਂ ਨੇ ਅੱਡਾ ਸਰਾਂ ਯੂਨਿਟ ਦੇ ਪ੍ਰਧਾਨ ਸ੍ਰੀ ਨਮਿੰਦਰ ਅਤੇ ਟਾਂਡਾ ਇਕਾਈ ਕੋਲ ਪਹੁੰਚ ਕੀਤੀ ਅਤੇ ਪ੍ਰੋਗਰਾਮ ਨਾ ਕਰਨ ਨੂੰ ਕਿਹਾ ਅਤੇ ਬਾਬੇ ਦੇ ਪਰੋਕਾਰਾਂ ਨੇ ਆਖਿਆ ਕਿ ਤੁਸੀਂ ਪਿੰਡ ਪ੍ਰੋਗਰਾਮ ਨਾ ਕਰੋ ਬਾਬਾ ਜੀ ਤੁਹਾਡੇ ਕੋਲੋਂ ਇਥੇ ਹੀ ਮਾਫੀ ਮੰਗ ਲੈਂਦੇ ਹਨ। ਜਦੋਂ ਬਾਬੇ ਦੀ ਵਾਹ ਪੇਸ਼ ਨਾ ਚਲੀ ਤਾਂ ਬਾਬੇ ਦੀ ਹਾਰੀ ਹੋਈ ਮਾਨਸਿਕਤਾ ਨੇ ਹਵਾ ਵਿੱਚ ਤੀਰ ਛੱਡਣਾ ਸ਼ੁਰੂ ਕਰ ਦਿੱਤਾ।

ਮਿਤੀ 26.08.2000 ਨੂੰ ਪ੍ਰੋਗਰਾਮ ਤੋਂ ਇਕ ਦਿਨ ਪਹਿਲਾ ਜਦੋਂ ਤਰਕਸ਼ੀਲ ਸੁਸਾਇਟੀ ਦੀ ਟੀਮ ਨਿਸਚਤ ਜਗ੍ਹਾ ਦਾ ਦੌਰਾ ਕਰਨ ਲਈ ਪਿੰਡ ਪਹੁੰਚੀ ਜਿਸ ਵਿਚ ਮੇਰੇ ਤੋਂ ਇਲਾਵਾ ਅੱਡਾ ਸਰਾਂ ਯੂਨਿਟ ਦੇ ਪ੍ਰਧਾਨ ਸ੍ਰੀ ਨਮਿੰਦਰ, ਸਕੱਤਰ ਸ੍ਰੀ ਰਾਮ ਲੁਭਾਇਆ ਅਤੇ ਟਾਂਡਾ ਯੂਨਿਟ ਦੇ ਪ੍ਰਧਾਨ ਸ੍ਰੀ ਹਰਦੀਪ ਜੀ ਸ਼ਾਮਿਲ ਸਨ ਤਾਂ ਪਤਾ ਲੱਗਾ ਬਾਬਾ ਜੀ ਨੇ ਰੌਲਾ ਪਾਇਆ ਹੋਇਆ ਸੀ ਪਿੰਡ ਵਿੱਚ ਤਰਕਸ਼ੀਲ ਨਹੀਂ ਆਉਣਗੇ। ਅਤੇ ਪਤਾ ਲੱਗਾ ਕਿ ਬਾਬਾ ਜੀ ਸਾਡੇ ਜਾਣ ਤੋਂ ਕੁਝ ਸਮਾਂ ਪਹਿਲਾਂ ਹੀ ਗੜ੍ਹਦੀਵਾਲ ਨੂੰ ਗਏ ਹਨ। ਉਹ ਕਹਿ ਰਹੇ ਸਨ ਮੈਂ ਵੱਡੇ ਤਰਕਸ਼ੀਲ ਨਾਲ ਗੱਲ ਕਰਨ ਜਾ ਰਿਹਾ ਹਾਂ ਅਤੇ ਬਾਬੇ ਨੇ ਪਿੰਡ ਅਤੇ ਇਲਾਕੇ ਵਿੱਚ ਅਫਵਾਹ ਫੈਲਾ ਦਿੱਤੀ ਕਿ ਜੇ ਤਰਕਸ਼ੀਲ ਪਿੰਡ ਆਏ ਤਾਂ ਮੇਰੇ ਦੂਰੋਂ ਦੂਰੋਂ ਪਹੁੰਚੇ ਹਜ਼ਾਰਾਂ ਸੇਵਕ ਤਰਕਸ਼ੀਲਾਂ ਤੇ ਰੋੜਿਆਂ ਦੀ ਵਰਖਾ ਕਰਨਗੇ ਅਤੇ ਕਿਹਾ ਮੈਂ ਆਪਣੀਆਂ ਛੱਤਾਂ ਰੋੜਿਆਂ ਨਾਲ ਭਰ ਲਈਆਂ ਹਨ। ਜੋ ਪਿੰਡ ਅਤੇ ਇਲਾਕੇ ਵਿੱਚੋਂ ਸੁਸਾਇਟੀ ਦੇ ਸਹਿਯੋਗੀ ਸਨ ਉਹਨਾਂ ਨੂੰ ਵੀ ਛੋਟੀਆਂ ਮੋਟੀਆਂ ਧਮਕੀਆਂ ਦਿੱਤੀਆਂ ਜਾ ਰਹੀਆਂ ਸਨ। ਇਸ ਤੋਂ ਸਪੱਸ਼ਟ ਹੁੰਦਾ ਸੀ ਕਿ ਬਾਬਾ ਹਾਰ ਮੰਨ ਚੁੱਕਾ ਹੈ।

ਆਖਰਕਾਰ ਜਿਸ ਸਵੇਰ ਦੀ ਸਾਨੂੰ ਵੀ ਬੇਸਬਰੀ ਨਾਲ ਉਡੀਕ ਸੀ ਉਹ ਆ ਗਈ। ਪ੍ਰੋਗਰਾਮ 10 ਵਜੇ ਸ਼ੁਰੂ ਹੋਣਾ ਸੀ ਮੈਂ ਤੇ ਹਰਦੀਪ ਕੁਝ ਕਾਰਨਾਂ ਕਰਕੇ ਲੇਟ ਹੋ ਗਏ ਜਦੋਂ ਅਸੀਂ ਪਿੰਡ ਦੇ ਪ੍ਰਾਇਮਰੀ ਸਕੂਲ ਵਿਖੇ ਪਹੁੰਚੇ ਤਾਂ ਟਾਂਡਾ ਇਕਾਈ ਦੇ ਮੈਂਬਰ ਸਰਪੰਚ ਸੁਰਜੀਤ ਸਿੰਘ ਭਾਸ਼ਣ ਕਰ ਰਹੇ ਸਨ। ਲੋਕਾਂ ਦਾ ਭਰਵਾਂ ਇਕੱਠ ਇਸ ਗੱਲ ਦੀ ਗਵਾਹੀ ਭਰਦਾ ਸੀ ਕਿ ਸਾਥੀ ਤੇਜਿੰਦਰ ਨੇ ਘਰ ਘਰ ਜਾ ਕੇ ਲੋਕਾਂ ਨੂੰ ਕਹਿਣ ਦੀ ਕੋਈ ਕਸਰ ਨਹੀਂ ਛੱਡੀ। ਤੇ ਫਿਰ ਬੁਲਾਰੇ ਲਗਾਤਾਰ ਬੋਲਦੇ ਰਹੇ ਤੇ ਲੋਕਾਂ ਨੂੰ ਵਹਿਮ ਭਰਮ ਛੱਡ ਕੇ ਵਧੀਆ ਸਮਾਜ ਉਸਾਰਨ ਲਈ ਪ੍ਰੇਰਦੇ ਰਹੇ ਤੇ ਤੂਰਾ ਵਾਲੇ ਬਾਬੇ ਨੂੰ ਚੈਲਿੰਜ ਕਰਦੇ ਰਹੇ। ਸਾਥੀ ਹਰਦੀਪ ਨੇ ਜਦੋਂ ਲੋਕਾਂ ਨੂੰ ਜਾਣਕਾਰੀ ਦਿਤੀ ਕਿ ਸੁਸਾਇਟੀ ਨੇ ਬਾਬੇ ਨੂੰ ਰਜਿਸਟਰਡ ਲੈਟਰ ਕੱਢ ਕੇ ਚੈਲਿੰਜ ਕੀਤਾ ਹੋਇਆ ਹੈ ਅਤੇ ਦੱਸਿਆ ਹੋਇਆ ਹੈ ਅਸੀਂ ਇਸ ਤਰੀਕ ਨੂੰ ਤੇਰੇ ਪਿੰਡ ਪਹੁੰਚ ਰਹੇ ਹਾਂ ਤਾਂ ਇਹ ਗੱਲ ਸੁਣਕੇ ਲੋਕ ਪ੍ਰਭਾਵਿਤ ਹੋਏ। ਕੁਝ ਕੁ ਸ਼ਰਾਰਤੀ ਅਨਸਰਾਂ ਵੱਲੋਂ ਪ੍ਰੋਗਰਾਮ ਵਿਚ ਵਿਘਨ ਪਾਉਣ ਦੀ ਕੋਸ਼ਿਸ਼ ਕੀਤੀ ਪ੍ਰੰਤੂ ਸੁਸਾਇਟੀ ਦੀਆਂ ਦਲੀਲਾਂ ਸਾਹਮਣੇ ਟਿਕ ਨਾ ਸਕੇ। ਜਦੋਂ ਬਾਰ ਬਾਰ ਬਾਬੇ ਨੂੰ ਚੈਲਿੰਜ ਕਰਨ ਤੇ ਬਾਬਾ ਨਾ ਆਇਆ ਤਾਂ ਲੋਕਾਂ ਨੂੰ ਸਮਝ ਆ ਗਈ ਕਿ ਬਾਬਾ ਪਾਖੰਡੀ ਹੈ। ਸ੍ਰੀ ਰਾਮ ਲੁਭਾਇਆ ਜੀ ਨੇ ਮੈਜਿਕ ਟ੍ਰਿੱਕ ਦਿਖਾਏ। ਇਸ ਪ੍ਰੋਗਰਾਮ ਨੂੰ ਸਾਖਰਤਾ ਕੋਆਰਡੀਨੇਟਰ ਹੁਸ਼ਿਆਰਪੁਰ ਬਲਵਿੰਦਰ ਢੱਟ ਅਤੇ ਬਜ਼ੁਰਗ ਆਗੂ ਸ੍ਰੀ ਬਘੇਲ ਸਿੰਘ ਜੀ ਨੇ ਸੰਬੋਧਨ ਕੀਤਾ ਤੇ ਲੋਕਾਂ ਨੂੰ ਤਰਕਸੀਲ ਸੋਚ ਅਪਨਾਉਣ ਲਈ ਸੱਦਾ ਦਿੱਤਾ। ਬਾਬਾ ਡਰਦਾ ਮਾਰਾ ਘਰੋਂ ਨਾ ਨਿਕਲਿਆ। ਉਸ ਦੇ ਦਾਅਵੇ ਅਨੁਸਾਰ ਕੁਝ ਸੇਵਕ ਆਏ ਤਾਂ ਜ਼ਰੂਰ ਪਰੰਤੂ ਮਸਤਕ 'ਚ ਇੱਕ ਸੋਚ ਲੈ ਕੇ ਘਰਾਂ ਨੂੰ ਪਰਤ ਗਏ।

***ਰਮੇਸ਼ ਕੁਮਾਰ, ਸਕੱਤਰ***



**ਇਕਾਈ ਬਰੇਟਾ**

## ..... ਤੇ ਐਲਾਨੀ ਤਰੀਕ ਨੂੰ ਚੋਲਾ ਨਾ ਛੱਡਿਆ

ਸਥਾਨਕ ਮੰਡੀ ਵਿੱਚ ਇਕ ਧਾਰਮਿਕ ਸੰਪਰਦਾਇ ਨਾਲ ਸਬੰਧਿਤ ਵਿਅਕਤੀ ਨੇ 15 ਅਗਸਤ ਨੂੰ ਆਪਣੀ ਮੌਤ ਸਬੰਧੀ ਭਵਿੱਖਬਾਣੀ ਕੀਤੀ ਹੋਈ ਸੀ ਜਿਸਦੀ ਮੰਡੀ ਵਿਚ ਭਾਰੀ ਚਰਚਾ ਰਹੀ। ਘਟਨਾ ਦੇ ਪਿਛੋਕੜ ਦਾ ਵੇਰਵਾ ਪ੍ਰਾਪਤ ਕਰਨ ਤੇ ਪਤਾ ਚੱਲਿਆ ਕਿ ਏਥੋਂ ਦੇ ਇੱਕ ਬਜ਼ੁਰਗ ਵਿਅਕਤੀ ਨੇ ਇਹ ਐਲਾਨ ਕੀਤਾ ਕਿ ਉਸਨੂੰ ਆਪਣੇ ਗੁਰੂਦੁਆਰੇ ਇਹ ਇਲਮ ਹੋਇਆ ਹੈ ਕਿ ਉਸਦੀ ਮੌਤ 15 ਅਗਸਤ ਨੂੰ ਹੋਣੀ ਹੈ। ਇਸ ਸੰਬੰਧੀ ਉਸ ਨੇ ਪਾਠ ਕਰਨਾ, ਸਮਾਧੀ ਲਾਉਣੀ ਆਦਿ ਕੰਮ ਕਰਨੇ ਸ਼ੁਰੂ ਕਰ ਦਿੱਤੇ। ਸੰਬੰਧਤ ਵਿਅਕਤੀ ਦੇ ਰਿਸ਼ਤੇਦਾਰ, ਧਾਰਮਿਕ ਸੰਪਰਦਾਇ ਦੇ ਬੰਦੇ ਸਭ ਨਿਸਚਿਤ ਦਿਨ ਉਤੇ ਵਿਅਕਤੀ ਦੇ ਚੋਲਾ ਛੱਡਣ ਦਾ ਇੰਤਜ਼ਾਰ ਕਰਨ ਲੱਗੇ। ਇਸ ਸੰਬੰਧੀ ਆਮ ਲੋਕਾਂ ਦੀ ਵਧਦੀ ਦਿਲਚਸਪੀ ਕਾਰਨ ਉਸਦੇ ਘਰ ਲੋਕਾਂ ਦੀ ਭਾਰੀ ਭੀੜ ਜਮ੍ਹਾਂ ਹੋ ਗਈ। ਦਿਨ ਦੇ ਕਰੀਬ 12 ਵਜੇ ਇਹ ਅਫਵਾਹ ਫੈਲ ਗਈ ਕਿ ਉਹ ਵਿਅਕਤੀ ਮਰ ਗਿਆ ਹੈ ਜਦੋਂ ਕਿ ਵਿਅਕਤੀ ਠੀਕ ਠਾਕ ਸੀ। ਇਸ ਤੋਂ ਬਾਅਦ ਸਮਾਂ ਲੰਘਦਾ ਗਿਆ ਪਰੰਤੂ ਉਹ ਵਿਅਕਤੀ ਨਾ ਮਰਿਆ। ਇਸ ਬਾਰੇ ਜਿੱਥੇ ਆਮ ਵ੍ਯਿਅਕਤੀ ਤਰ੍ਹਾਂ ਤਰ੍ਹਾਂ ਦੀਆਂ ਦੰਦ ਕਥਾਵਾਂ ਕਰ ਰਹੇ ਹਨ ਉਥੇ ਸੰਬੰਧਤ ਸੰਪਰਦਾਇ ਦੇ ਵਿਅਕਤੀ ਆਪਣੇ ਭਗਤ ਦੇ ਨਿਸਚਿਤ ਸਮੇਂ ਉਪਰ ਚੋਲਾ ਨਾ ਛੱਡਣ 'ਤੇ ਨਿਰਾਸ਼ ਪ੍ਰਤੀਤ ਹੁੰਦੇ ਹਨ।

ਦੂਜੇ ਪਾਸੇ ਤਰਕਸ਼ੀਲ ਸੁਸਾਇਟੀ ਦੇ ਸਥਾਨਕ ਆਗੂ ਜਿਨ੍ਹਾਂ ਵਿਚ ਸਰਵ ਸ੍ਰੀ ਅਸ਼ਵਨੀ ਕੁਮਾਰ, ਹਰਬੰਸ ਲਾਲ ਵੈਦ ਦਰਸ਼ਨ ਕੁਮਾਰ, ਡਾ. ਰਤਨ ਨੀਟਾ, ਭੀਮ ਸਿੰਘ, ਅਮਨ ਕੁਲਰੀਆਂ, ਨਛੱਤਰ ਸਿੰਘ ਸ਼ਾਮਲ ਹਨ ਨੇ ਇਸ ਘਟਨਾਕ੍ਰਮ ਉਪਰ ਬਰੀਕੀ ਨਾਲ ਨਜ਼ਰ ਰੱਖੀ। ਇਹਨਾ ਆਗੂਆਂ ਦਾ ਕਹਿਣਾ ਹੈ ਕਿ ਤਰਕਸ਼ੀਲ ਸੁਸਾਇਟੀ ਲਈ ਅਜਿਹਾ ਕੇਸ ਕੋਈ ਨਵੀਂ ਗੱਲ ਨਹੀਂ ਹੈ। ਚੋਲਾ ਛੱਡਣ ਜਾਂ ਮਰਨ ਦਾ ਪਹਿਲਾਂ ਐਲਾਨ ਕਰਨ ਵਾਲੇ ਆਮ ਕਰਕੇ ਮਾਨਸਿਕ ਰੋਗੀ ਹੁੰਦੇ ਹਨ ਜਾਂ ਫਿਰ ਫੋਕੀ ਸ਼ੋਹਰਤ ਹਾਸਲ ਕਰਨ ਲਈ ਰਚਾਇਆ ਗਿਆ ਪਰਪੰਚ। ਹੁਣ ਤੱਕ ਇਸ ਤੋਂ ਪਹਿਲਾਂ ਵੀ ਕਈ ਕੇਸ ਸੁਸਾਇਟੀ ਦੇ ਧਿਆਨ ਵਿਚ ਆਏ ਹਨ ਤੇ ਸਭ ਵਿੱਚ ਹੀ ਮਿਥੇ ਸਮੇਂ ਤੇ ਚੋਲਾ ਛੱਡਣ ਜਾਂ ਮਰਨ ਦੀ ਘਟਨਾ ਦੇ ਕੇਸ ਝੂਠੇ ਸਾਬਤ ਹੋਏ ਹਨ। ਕੁਝ ਗੱਲਾਂ ਸਾਰਿਆਂ ਕੇਸਾਂ ਵਿੱਚ ਹੀ ਸਾਂਝੀਆਂ ਸਨ ਜਿਵੇਂ ਮਰਨ ਤੋਂ ਪਹਿਲਾਂ ਪ੍ਰਚਾਰ ਕਰਨਾ, ਰਿਸ਼ਤੇਦਾਰਾਂ, ਲੋਕਾਂ ਨੂੰ ਸੱਦਾ ਦੇ ਕੇ ਭੀੜ ਇਕੱਠੀ ਕਰਨਾ ਤੇ ਅੰਤ ਸਮੇਂ ਇਹ ਕਹਿ ਕੇ ਉੱਠ ਖੜੇ ਹੋਣਾ ਕਿ ਧੁਰੋਂ ਆਵਾਜ ਆ ਗਈ ਹੈ ਕਿ "ਹੁਣ ਚੋਲਾ ਛੱਡਣ ਦੀ ਲੋੜ ਨਹੀਂ ਅਜੇ ਦੁਨੀਆ ਵਿੱਚ ਰਹਿ ਕੇ ਹੋਰ ਪਰਉਪਕਾਰ ਕਰਨੇ ਹਨ।" ਅਜਿਹੇ ਕੇਸਾਂ ਵਿੱਚ ਇਹ ਵੀ ਸੰਭਾਵਨਾ ਰਹਿੰਦੀ ਹੈ ਕਿ ਸੰਬੰਧਤ ਵਿਅਕਤੀ ਖੁਦਕਸ਼ੀ ਕਰ ਲਵੇ ਜਾਂ ਖੁਦਕਸ਼ੀ ਵਰਗੀ ਮੌਤ ਬਣਾ ਦਿੱਤੀ ਜਾਵੇ ਨਹੀਂ ਤਾਂ ਅਜਿਹੀਆਂ 'ਅਕਾਸ਼ਬਾਣੀਆਂ' ਕਿਸੇ ਮਾਨਸਿਕ ਵਿਗਾੜ ਦਾ ਸਿੱਟਾ ਹੀ ਹੁੰਦੀਆਂ ਹਨ ਅਤੇ ਸਾਨੂੰ ਅਜਿਹੇ ਕੇਸਾਂ ਤੋਂ ਧਿਆਨ ਹਟਾ ਕੇ ਆਪਣੀ ਸ਼ਕਤੀ ਸਮਾਜ ਦੇ ਵਿਕਾਸ ਲਈ ਲਾਉਣੀ ਚਾਹੀਦੀ ਹੈ।

**ਇਕਾਈ ਲੁਧਿਆਣਾ**

## ਜਦੋਂ ਤਰਕਸ਼ੀਲਾਂ ਨੇ ਮਾਤਾ ਦੀ ਚੌਂਕੀ ਪੁੱਟੀ

ਲੁਧਿਆਣਾ ਤੋਂ 20 ਕਿਲੋਮੀਟਰ ਦੂਰ ਪੈਂਦੇ ਪਿੰਡ ਬਲੋਵਾਲ ਵਿਖੇ ਪਿਛਲੇ 25 ਸਾਲਾਂ ਤੋਂ ਮਾਤਾ ਦੇ ਨਾਂ ਉਪਰ ਚਲ ਰਹੀ ਚੌਂਕੀ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਕਾਰਕੁਨਾ ਵੱਲੋਂ, ਘਰ ਦੇ ਮਾਲਕਾਂ ਅਤੇ ਪਿੰਡ ਦੇ ਲੋਕਾਂ ਦੀ ਹਾਜ਼ਰੀ 'ਚ ਪੁੱਟ ਕੇ ਚੁੱਕ ਲਿਆਂਦੀ ਗਈ।

ਪਿੰਡ ਬਲੋਵਾਲ ਦੇ ਵਸਨੀਕ ਸ. ਚੰਨਣ ਨੇ ਸੁਸਾਇਟੀ ਦੀ ਲੁਧਿਆਣਾ ਇਕਾਈ ਨੂੰ ਲਿਖਤੀ ਬੇਨਤੀ ਕੀਤੀ ਕਿ ਉਨ੍ਹਾਂ ਦੇ ਘਰ ਵਿਚ ਜੋ ਮਾਤਾ ਦੀ ਚੌਂਕੀ ਦਾ ਅੱਡਾ ਬਣਿਆ ਹੋਇਆ ਹੈ ਉਸਨੂੰ ਪੁੱਟ ਦਿਤਾ ਜਾਵੇ ਤਾਂ ਕਿ ਉਹ ਉਸ ਜਗ੍ਹਾ ਨੂੰ ਘਰੇਲੂ ਵਰਤੋਂ ਵਿਚ ਲਿਆ ਸਕਣ। ਇਹ ਚੌਂਕੀ ਉਸ ਦੀ ਮਰ ਚੁਕੀ ਭਰਜਾਈ ਵੱਲੋਂ ਲਗਾਈ ਜਾਂਦੀ ਸੀ ਜਿਸ ਨੂੰ ਉਸ ਦਾ ਭਰਾ ਸਾਧੂ ਸਿੰਘ ਯੂ.ਪੀ. ਵੱਲੋਂ ਲੈ ਕੇ ਆਇਆ ਸੀ ਕਿਉਂਕਿ ਸਾਧੂ ਸਿੰਘ ਨਸ਼ੇ ਪੱਤੇ ਦਾ ਪੱਕਾ ਸ਼ੁਕੀਨ ਸੀ। ਸ਼ਾਇਦ ਇਸੇ ਕਰਕੇ ਹੀ ਉਸ ਦੀ ਯੂ ਪੀ. ਤੋਂ ਲਿਆਂਦੀ ਘਰਵਾਲੀ ਦੇ ਕੋਈ ਬੱਚਾ ਨਹੀਂ ਹੋਇਆ। ਮੋੜਵੇਂ ਰੂਪ ਸਾਧੂ ਸਿੰਘ ਨਸ਼ੇ ਪੱਤੇ 'ਚ ਗੜੁੱਚ ਰਹਿੰਦਾ ਹੀ ਮਰ ਗਿਆ। ਯੂ.ਪੀ. ਤੋਂ ਆਈ ਰਾਣੀ ਨੂੰ ਕਦੇ ਉਸ ਦੇ ਪੇਕਿਆਂ ਤੋਂ ਕੋਈ ਮਿਲਣ ਨਹੀਂ ਆਇਆ। ਇਹਨਾ ਸੰਸਾਰਿਕ ਦੁਖਾਂ ਦੀ ਮਾਰੀ ਰਾਣੀ ਆਖਿਰ ਮਾਨਸਿਕ ਰੋਗੀ ਹੋ ਗਈ ਅਤੇ ਮਾਤਾ ਆਉਣ ਦਾ ਪਾਖੰਡ ਕਰਨਾ ਸ਼ੁਰੂ ਕਰ ਦਿਤਾ। ਇਸ ਪਾਖੰਡ ਦਾ ਭਾਵੇਂ ਚੰਨਣ ਸਿੰਘ ਵਿਰੋਧੀ ਸੀ ਉਸ ਨੇ ਰਾਣੀ ਦੀ ਘੂਰ ਘੱਪ ਵੀ ਕੀਤ ਪਰ ਰਾਣੀ ਨੇ ਆਪਣਾ ਕੰਮ ਜਾਰੀ ਰੱਖਿਆ। ਇਸ ਪਖੰਡ ਨੂੰ ਆਲੇ ਦੁਆਲੇ ਇਲਾਕੇ ਦੇ ਦੁੱਖਾਂ ਮਾਰੇ ਗਰੀਬ, ਅਨਪੜ੍ਹ ਤੇ 'ਪੜ੍ਹੇ ਲਿਖੇ ਅਨਪੜ੍ਹ' ਲੋਕਾਂ ਵੱਲੋਂ ਹਵਾ ਦਿੱਤੀ ਗਈ। ਇਹ ਸਿਲਸਿਲਾ ਅੱਤਵਾਦ ਦੇ ਸਮੇਂ ਸਮੇਤ ਲਗਭੱਗ 25 ਸਾਲ ਚਲਦਾ ਰਿਹਾ ਜਿਸ ਦੌਰਾਨ ਰਾਣੀ ਮਾਤਾ ਲੋਕਾਂ ਨੂੰ ਆਪਣੀ ਚੌਂਕੀ ਤੋਂ ਲੌਂਗ ਲੈਚੀਆਂ ਦੇ ਕੇ ਠੀਕ ਕਰਨ ਦਾ ਪਾਖੰਡ ਕਰਦੀ ਰਹੀ। ਲੱਖਾਂ ਰੁਪਿਆ ਉਥੇ ਇਕੱਠਾ ਹੋਇਆ ਜਿਸ ਨੂੰ ਰਾਣੀ ਨੇ ਭਾਂਵੇ ਆਪ ਨਹੀ ਵਰਤਿਆ ਧਾਰਮਿਕ ਸਥਾਨਾਂ ਨੂੰ ਦੇ ਦਿੱਤਾ ਪਰ ਇਹ ਪੈਸੇ ਗਰੀਬ ਜਨਤਾ ਦੇ ਕਿਸੇ ਕੰਮ ਨਹੀਂ ਆਏ।

ਸਿਰੇ ਦੀ ਗੱਲ ਇਹ ਕਿ ਲੋਕਾਂ ਨੂੰ ਲੌਂਗ ਲੈਚੀਆਂ ਦੇ ਕੇ ਠੀਕ ਕਰਨ ਵਾਲੀ ਰਾਣੀ ਜਦ ਆਪ ਬਿਮਾਰ ਹੋਈ ਤਾਂ ਆਪਣਾ ਇਲਾਜ ਨਾ ਕਰ ਸਕੀ। ਹੁਣ ਤੋਂ ਤਕਰੀਬਨ ਡੇਢ ਕੁ ਸਾਲ ਪਹਿਲਾਂ ਰਾਣੀ ਨੂੰ ਪੀਲੀਆ ਰੋਗ ਹੋ ਗਿਆ ਜਿਸ ਦਾ ਸਹੀ ਇਲਾਜ ਨਾ ਹੋਣ ਕਰਕੇ ਉਸਦੀ ਮੌਤ ਹੋ ਗਈ। ਉਸ ਦੀ ਮੌਤ ਮਗਰੋਂ ਚੰਨਣ ਸਿੰਘ ਦੇ ਪ੍ਰੀਵਾਰ ਦਾ ਕੋਈ ਵੀ ਮੈਂਬਰ ਡਰਦਾ ਮਾਰਿਆ ਚੌਂਕੀ

ਵਾਲੀ ਜਗ੍ਹਾ ਤੇ ਨਹੀਂ ਸੀ ਜਾਂਦਾ। ਚੰਨਣ ਸਿੰਘ ਨੇ ਪੰਚਾਇਤ ਦੀ ਸਲਾਹ ਨਾਲ ਇਹ ਚੌਂਕੀ ਪੁੱਟਣ ਲਈ ਤਰਕਸ਼ੀਲ ਸੁਸਾਇਟੀ ਕੋਲ ਪਹੁੰਚ ਕੀਤੀ। ਜਿਸ ਅਨੁਸਾਰ ਤਰਕਸ਼ੀਲਾਂ ਦੀ ਟੀਮ ਜਿਸ 'ਚ ਜਸਵੰਤ ਜੀਰਖ, ਮਾਸਟਰ ਭਜਨ ਸਿੰਘ ਜੋਨ ਪ੍ਰਧਾਨ, ਹਰਭਜਨ ਸਿੰਘ ਇਕਾਈ ਸਕੱਤਰ, ਮੈਂਬਰ ਬਲਦੇਵ ਸਿੰਘ ਜੇ.ਈ., ਨਛੱਤਰ ਸਿੰਘ ਅਤੇ ਜਗਜੀਤ ਸਿੰਘ ਜੱਗੀ ਆਦਿ ਸਾਮਲ ਸਨ ਨੇ ਲੋਕਾਂ ਦੇ ਸਾਹਮਣੇ ਸੱਬਲਾਂ ਨਾਲ ਚੌਂਕੀ ਵਾਲੀ ਜਗ੍ਹਾ ਤੋਂ ਵਿਸ਼ੇਸ ਮਟੀ, ਮਨੋਕਲਪਿਤ ਦੇਵੀ ਦੇਵਤਿਆਂ ਦੇ ਬੁੱਤ ਆਦਿ ਇੱਕਠੇ ਕਰਕੇ ਲੁਧਿਆਣਾ ਦਫਤਰ 'ਚ ਲੈ ਆਏ। ਉਥੇ ਹਾਜ਼ਰ ਲੋਕਾਂ ਨੂੰ ਸੰਬੋਧਨ ਕਰਦਿਆਂ ਤਰਕਸ਼ੀਲ ਆਗੂਆਂ ਨੇ ਸਾਫ ਕੀਤਾ ਕਿ ਇਹਨਾ ਥਾਵਾਂ ਵਿੱਚ ਕੋਈ ਸ਼ਕਤੀ ਨਹੀਂ ਜੇ ਹੈ ਤਾਂ ਸਾਡਾ ਵਾਲ ਵਿੰਗਾ ਕਰਕੇ ਦਿਖਾਏ। ਭਾਵੇਂ ਆਮ ਲੋਕ ਉਸ ਪੱਕੀ ਜਗ੍ਹਾ ਦੀ ਪੁੱਟੀ ਜਾ ਰਹੀ ਮਿੱਟੀ ਦੇਖ ਕੇ ਹੈਰਾਨ ਸਨ। ਅਖੀਰ 'ਚ ਚੰਨਣ ਸਿੰਘ, ਤਰਸੇਮ ਸਿੰਘ ਆਦਿ ਪਤਵੰਤੇ ਲੋਕਾਂ ਵੱਲੋਂ ਤਰਕਸ਼ੀਲਾਂ ਦੇ ਵਿਚਾਰਾਂ ਨਾਲ ਸਹਿਮਤ ਹੁੰਦਿਆ ਤਰਕਸ਼ੀਲ ਟੀਮ ਦਾ ਧੰਨਵਾਦ ਕੀਤਾ ਗਿਆ।

## ਕਿਸਾਨ ਮੇਲੇ ਤੇ ਸਟਾਲ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੀ ਲੁਧਿਆਣਾ ਇਕਾਈ ਵੱਲੋਂ ਸਤੰਬਰ ਦੇ ਕਿਸਾਨ ਮੇਲੇ ਉਪਰ ਤਰਕਸ਼ੀਲ ਕਿਤਾਬਾਂ ਰਸਾਲਿਆਂ ਦੀ ਸਟਾਲ ਅਤੇ ਜਾਦੂ ਸ਼ੋਅ ਦਾ ਦੋ ਦਿਨਾ ਪ੍ਰੋਗਰਾਮ ਦਿਤਾ ਗਿਆ। ਹਰ ਸਾਲ ਦੀ ਤਰ੍ਹਾਂ ਕਿਸਾਨਾਂ ਵੱਲੋਂ ਜਿਥੇ ਕਿਤਾਬਾਂ ਤੇ ਰਸਾਲਿਆਂ ਦੀ ਖਰੀਦੋ ਫਰੋਖਤ ਕੀਤੀ ਗਈ। ਉਥੇ ਤਰਕਸ਼ੀਲ ਆਗੂਆਂ ਜਸਵੰਤ ਜੀਰਖ, ਜਰਨੈਲ ਸਿੰਘ ਅਤੇ ਗੁਰਮੇਲ ਸਿੰਘ ਵੱਲੋਂ ਜਾਦੂ ਦੇ ਟ੍ਰਿੱਕ ਦਿਖਾ ਕੇ ਲੋਕਾਂ ਨੂੰ ਤਰਕਸ਼ੀਲ ਸਚ ਅਪਨਾਉਣ ਲਈ ਪ੍ਰੇਰਿਆ ਗਿਆ। ਇਸ ਤੋਂ ਬਿਨਾਂ ਉਥੇ ਲੱਗੀ ਤਰਕਸ਼ੀਲ ਨੁਮਾਇਸ਼ ਦੇਖ ਅਤੇ ਪੜ੍ਹ ਕੇ ਲੋਕਾਂ ਵੱਲੋਂ ਉਠਾਏ ਗਏ ਸੁਆਲਾਂ ਦੇ ਤਸੱਲੀਬਖਸ਼ ਜੁਆਬ ਵੀ ਦਿੱਤੇ ਗਏ। ਸਟਾਲ ਉਪਰ ਮਾਸਟਰ ਭਜਨ, ਅੰਮ੍ਰਿਤਪਾਲ, ਨੱਛਤਰ ਸਿੰਘ, ਬਹਾਦਰ ਸਿੰਘ, ਸੁਰਜੀਤ, ਰਣਜੋਧ, ਬਲਦੇਵ ਸਿੰਘ, ਹਰਭਜਨ ਸਿੰਘ ਆਦਿ ਤਰਕਸ਼ੀਲ ਆਗੂਆਂ ਅਤੇ ਮੈਂਬਰਾਂ ਵੱਲੋਂ ਡਿਊਟੀ ਨਿਭਾਈ ਗਈ।

## ਸੰਸਾਰ ਪ੍ਰਸਿਧ ਜੋਤਸ਼ੀ ਮਿ: ਪੀ. ਖੁਰਾਣਾ ਵੱਲੋਂ ਤਰਕਸ਼ੀਲਾਂ ਦੇ ਚੈਲਿੰਜ ਤੋਂ ਡਰਦਿਆਂ ਆਪਣਾ ਲੈਕਚਰ ਕੈਂਸਲ

ਪੀ.ਏ.ਯੂ. ਲੁਧਿਆਣਾ 'ਚ ਸਤੰਬਰ ਦਾ ਕਿਸਾਨ ਮੇਲਾ ਹੋਣ ਹੀ ਵਾਲਾ ਸੀ। ਜਿਸ ਮੇਲੇ ਰਾਹੀਂ ਯੂਨੀਵਰਸਿਟੀ ਨੇ ਪੰਜਾਬ ਦੇ ਕਿਸਾਨਾਂ ਨੂੰ ਵਿਗਿਆਨਕ ਢੰਗ ਨਾਲ ਵਿਕਸਤ ਕੀਤੇ ਸੰਦਾਂ ਅਤੇ ਢੰਗਾਂ ਦੀ ਜਾਣਕਾਰੀ ਅਤੇ ਫਾਇਦਿਆਂ ਬਾਰੇ ਸਿਖਿਅਤ ਕਰਨਾ ਸੀ। ਇਸੇ ਤੋਂ ਕੁਝ ਕੁ ਦਿਨ ਪਹਿਲਾਂ ਹੀ ਯੂਨੀਵਰਸਿਟੀ ਅਧਿਕਾਰੀਆਂ ਵੱਲੋਂ ਗੈਰ-ਵਿਗਿਆਨਕ ਪ੍ਰਚਾਰ ਦੇ ਝੂਠ ਦੇ ਝੰਡਾ ਚੁਕਦਿਆਂ ਅਖੌਤੀ ਸੰਸਾਰ ਪ੍ਰਸਿਧ ਜੋਤਸ਼ੀ ਪੀ. ਖੁਰਾਨਾ ਦਾ ਜੋਤਿਸ਼ ਨੁਮਾ ਗ੍ਰਹਿ ਵਿਧੀ ਵਰਗੇ ਗੈਰ ਵਿਗਿਆਨਕ ਵਿਸ਼ੇ ਉਪਰ ਲੈਕਚਰ ਕਰਵਾਉਣ ਦਾ ਐਲਾਨ ਕੀਤਾ ਗਿਆ। ਲੁਧਿਆਣਾ ਇਕਾਈ ਵੱਲੋਂ ਤੁਰੰਤ ਹਰਕਤ 'ਚ ਆਉਦਿਆਂ ਮਿ: ਪੀ. ਖੁਰਾਨਾ ਨੂੰ ਚਣੌਤੀ ਨਾਮੀ ਪੈਂਫਲਿਟ ਛਾਪ ਕੇ ਪੀ.ਏ.ਯੂ. 'ਚ ਵੰਡਿਆ ਗਿਆ। ਜਿਸ ਰਾਹੀਂ ਪੀ. ਖੁਰਾਨਾ ਤੋਂ ਪੁਛਿਆ ਗਿਆ ਕਿ ਜੇ ਤੰਤਰ ਮੰਤਰ ਜਾਂ ਜੋਤਿਸ਼ ਗ੍ਰਹਿ ਵਿਧੀ ਰਾਹੀਂ ਕਿਸੇ ਸਮੱਸਿਆ ਦਾ ਹੱਲ ਹੋ ਸਕਦਾ ਹੈ ਤਾਂ

-ਜੋਤਿਸ਼ ਨੁਮਾ ਗ੍ਰਹਿ ਵਿਧੀ ਰਾਹੀਂ ਨਰਮਾ ਖਿਤੇ ਦੇ 150 ਤੋਂ ਵੱਧ ਖੁਦਕਸ਼ੀਆਂ ਕਰ ਚੁੱਕੇ ਕਿਸਾਨਾਂ ਨੂੰ ਕਿਉਂ ਨਹੀਂ ਬਚਾਇਆ

-ਜੋਤਿਸ਼ ਨੁਮਾ ਗ੍ਰਹਿ ਵਿਧੀ ਰਾਹੀਂ ਭਾਰਤ ਦੇ 40 ਕਰੜ ਗਰੀਬੀ ਰੇਖਾ ਤੋਂ ਹੇਠਾਂ ਰਹਿ ਲੋਕਾਂ ਨੂੰ ਦੋ ਡੰਗ ਪੇਟ ਭਰਵੀਂ ਰੋਟੀ ਕਿਉਂ ਨਹੀਂ ਦਿੱਤੀ ਜਾਂਦੀ ?

-ਜੋਤਿਸ਼ ਨੁਮਾ ਗ੍ਰਹਿਵਿਧੀ ਰਾਹੀਂ ਹਰ ਰੋਜ਼ ਐਕਸੀਡੈਂਟਾਂ 'ਚ ਹੋ ਰਹੀਆਂ ਮੌਤਾਂ ਨੂੰ ਕਿਉਂ ਨਹੀਂ ਰੋਕਿਆ ਜਾਂਦਾ ?

ਇਸ ਤੋਂ ਬਿਨਾਂ ਦੂਜੇ ਪਾਸਿਓਂ ਵਫਦ ਰਾਹੀਂ ਪੀ.ਏ.ਯੂ. ਦੇ ਵਾਈਸ ਚਾਂਸਲਰ ਨਾਲ ਸੰਪਰਕ ਕਰਕੇ ਇਕ ਵਿਗਿਆਨਕ ਯੂਨੀਵਰਸਿਟੀ 'ਚ ਗੈਰ ਵਿਗਿਆਨਕ ਅਮਲ ਨੂੰ ਰੋਕਣ ਦੀ ਮੰਗ ਕੀਤੀ। ਵਫਦ ਵਿੱਚ ਪ੍ਰਧਾਨ ਅੰਮ੍ਰਿਤਪਾਲ, ਖਜਾਨਚੀ ਗੁਰਮੇਲ, ਸੂਬਾ ਸਕੱਤਰ ਜਸਵੰਤ ਜੀਰਖ, ਜੋਨ ਪ੍ਰਧਾਨ ਮਾਸਟਰ ਭਜਨ ਸਿੰਘ ਆਦਿ ਆਗੂ ਸ਼ਾਮਲ ਸਨ। ਵਫਦ ਨੇ ਸਪਸ਼ਟ ਕੀਤਾ ਕਿ ਲੈਕਚਰ ਹੋਣ ਦੀ ਹਾਲਤ 'ਚ ਸੁਸਾਇਟੀ ਵੱਲੋਂ ਮਿ: ਪੀ. ਖੁਰਾਨਾ ਦੇ ਪਾਖੰਡ ਦਾ ਪਰਦਾਫਾਸ਼ ਕਰਨ ਲਈ ਸੁਆਲ ਪੁੱਛੇ ਜਾਣਗੇ। ਅੰਤ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਜਿੱਤ ਹੋਈ ਤੇ 'ਸੰਸਾਰ ਪ੍ਰਸਿੱਧ ਜੋਤਸ਼ੀ' ਨੇ ਤਰਕਸ਼ੀਲ ਸੁਆਲਾਂ ਤੋਂ ਡਰਦਿਆਂ ਆਪਣਾ ਲੈਕਚਰ ਕੈਂਸਲ ਕਰ ਦਿਤਾ।

*ਹਰਭਜਨ ਸਿੰਘ*
*ਯੂਨਿਟ ਸਕੱਤਰ ਲੁਧਿਆਣਾ।*

## ਧਰਮੂਵਾਲਾ ਵਿਖੇ ਤਰਕਸ਼ੀਲ ਪ੍ਰੋਗਰਾਮ

ਮੰਡੀ ਲਾਧੂਕਾ ਤੋਂ ਕੁਝ ਦੂਰੀ ਤੇ ਪਿੰਡ ਧਰਮੂਵਾਲਾ ਵਿਖ 11-02000 ਨੂੰ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਸ ਵਿੱਚ ਤਰਕਸ਼ੀਲ ਸੁਸਾਇਟੀ ਇਕਾਈ ਮੰਡੀ ਲਾਧੂਕਾ ਦੀ ਟੀਮ ਵਲੋਂ ਦੋ ਨਾਟਕ 'ਤੇ ਦੇਵ ਪੁਰਸ਼ ਹਾਰ ਗਏ' ਅਤੇ 'ਟੁਆ' ਪੇਸ਼ ਕੀਤੇ ਗਏ। ਕੋਰੀਓਗ੍ਰਾਫ਼ੀ 'ਮੈਂ ਧਰਤੀ ਪੰਜਾਬ ਦੀ' ਅਤੇ 'ਪਾਖੰਡੀ ਸਾਧ' ਪੇਸ਼ ਕੀਤੀਆਂ ਗਈਆਂ। ਜਾਦੂ ਦੇ ਟ੍ਰਿਕ ਵੀ ਦਿਖਾਏ ਗਏ ਅਤੇ ਤਰਕਸਸ਼ੀਲ ਵਿਚਾਰ ਪੇਸ਼ ਕੀਤੇ ਗਏ। ਰਾਤ ਨੂੰ ਚਾਰ ਘੰਟੇ ਚੱਲਿਆ ਇਹ ਪ੍ਰੋਗਰਾਮ ਲੋਕਾਂ ਲਈ ਖਿੱਚ ਦਾ ਕੇਂਦਰ ਬਣਿਆ ਰਿਹਾ। ਪ੍ਰੋਗਰਾਮ ਦੀ ਭਰਪੂਰ ਸਰਾਹਨਾ ਹੋਈ। ਇਸ ਸਾਰੇ ਪ੍ਰੋਗਰਾਮ ਨੂੰ ਸਫਲ ਬਣਾਉਣ ਲਈ ਨਵੇਂ ਬਣੇ ਤਰਕਸ਼ੀਲ ਸੁਸਾਇਟੀ ਇਕਾਈ ਮੰਡੀ ਲਾਧੂਕਾ ਦੇ ਮੈਂਬਰ ਜਗਦੀਸ਼ ਕੁਮਾਰ ਦਾ ਭਾਰੀ ਯੋਗਦਾਨ ਰਿਹਾ।

*ਲਾਲ ਚੰਦ ਗੋਲਡਨ*



# ਸ਼ੰਕਾ ਨਵਿਰਤੀ

***ਸ਼ੰਕਾ*** ਸੌ ਚਾਚਾ ਤੇ ਇੱਕ ਘਿਓ,
ਸੌ ਦਾਰੂ ਤੇ ਇੱਕ ਪਿਓ।

ਇਸ ਕਹਾਵਤ ਦੇ ਪ੍ਰਸੰਗ ਵਿੱਚ ਹਰੀਸ਼ ਮਲਹੋਤਰਾ ਦੇ ਘਿਓ ਵਿੱਚ ਵਿਟਾਮਿਨ ਤੇ ਖਣਿਜ ਨਾ ਹੋਣ ਬਾਰੇ ਦਿੱਤੇ ਕੁਮੈਂਟ ਸਬੰਧੀ ਸਪੱਸ਼ਟੀਕਰਨ ਦਿਓ।

ਮਾਸਟਰ ਜਰਨੈਲ ਸਿੰਘ ਖਹਿਰਾ
ਨਲ (ਜਲੰਧਰ)

***ਨਵਿਰਤੀ*** : ਘਿਓ ਦਾ ਮਸਲਾ ਵਿਵਾਦ ਗ੍ਰਸਤ ਹੈ। ਫਿਰ ਵੀ ਖੁਰਾਕ ਸਬੰਧੀ ਕੁਝ ਤੱਥ ਸਰਵਪ੍ਰਵਾਣਿਤ ਹਨ, ਜੋ ਤੁਹਾਡੇ ਨਾਲ ਸਾਂਝੇ ਕੀਤੇ ਜਾ ਰਹੇ ਹਨ। ਤੱਤਾਂ ਪੱਖੋਂ ਖੁਰਾਕ ਨੂੰ, ਮੁੱਖ ਤੌਰ ਤੇ . ਤਿੰਨ ਹਿੱਸਿਆ ਵਿੱਚ ਵੰਡਿਆ ਜਾ ਸਕਦਾ ਹੈ।

(ੳ) ਪ੍ਰੋਟੀਨ : ਇਹ ਸਰੀਰ ਦਾ ਨਿਰਮਾਣ ਕਰਦੇ ਹਨ। ਇਸ ਵਿੱਚ ਮੀਟ, ਆਂਡੇ, ਮੱਛੀ, ਪਨੀਰ, ਦੁੱਧ ਆਦਿ ਪਹਿਲੇ ਦਰਜੇ ਵਿੱਚ ਆਉਂਦੇ ਹਨ ਅਤੇ ਮਟਰ, ਸੋਇਆਬੀਨ ਆਦਿ ਦੂਜੇ ਦਰਜੇ ਵਿੱਚ ਆਉਂਦੇ ਹਨ।

(ਅ) ਕਾਰਬੋਹਾਈਡ੍ਰੇਟ ਅਤੇ ਚਿਕਨਾਈ (ਫੈਟ) : ਸਰੀਰ ਦੀ ਕਾਰਜ ਵਿਧੀ ਲਈ ਊਰਜਾ ਪੈਦਾ ਕਰਨ ਦਾ ਸਾਧਨ ਹਨ। ਕਾਰਬੋਹਾਈਡ੍ਰੇਟ ਕਾਰਬਨ, ਹਾਈਡਰੋਜਨ ਅਤੇ ਆਕਸੀਜਨ ਤੋਂ ਮਿਲ ਕੇ ਬਣਦੇ ਹਨ ਅਤੇ ਇਸ ਵਿੱਚ ਆਟਾ, ਦਾਲਾਂ ਆਦਿ ਸ਼ਾਮਲ ਕੀਤੇ ਜਾ ਸਕਦੇ ਹਨ,, ਜਦੋਂ ਕਿ ਚਿਕਨਾਈ ਵਿੱਚ ਸਾਰੇ ਘਿਉ ਅਤੇ ਤੇਲ ਆਉਂਦੇ ਹਨ।

(ੲ) ਬਚਾਓ ਖੁਰਾਕ (Protective Food) ਜਿੰਨਾਂ ਵਿੱਚ ਵਿਟਾਮਿਨ ਅਤੇ ਖਣਿਜ ਆਉਂਦੇ ਹਨ। ਲੋਹਾ, ਤਾਂਬਾ ਆਦਿ ਖਣਿਜ ਪਦਾਰਥ ਹਨ, ਜੋ ਸਾਨੂੰ ਹਰੀਆਂ ਸਬਜੀਆਂ, ਫਲਾਂ ਆਦਿ ਚੋਂ ਭਿੰਨ ਭਿੰਨ ਮਾਤਰਾ ਵਿੱਚ ਮਿਲਦੇ ਹਨ।

ਉਕਤ ਵਰਗੀਕਰਨ ਤੋਂ ਸਪੱਸ਼ਟ ਹੈ ਕਿ ਘਿਓ/ਚਿਕਨਾਈ ਸਰੀਰ ਲਈ ਊਰਜਾ ਦਾ ਹੀ ਇੱਕ ਸੋਮਾ ਹਨ, ਫਿਰ ਵੀ ਕਾਰਬੋਹਾਈਡ੍ਰੇਟ ਅਤੇ ਚਿਕਨਾਈ ਚੋਂ, ਉੱਤਮ ਸੋਮਾ ਕਾਰੋਬਾਈਡ੍ਰੇਟਸ ਨੂੰ ਮੰਨਿਆ ਜਾਂਦਾ ਹੈ ਕਿਉਂਕਿ ਸਰੀਰ ਨੂੰ ਘੱਟ ਮਿਹਨਤ ਕਰਕੇ ਵੱਧ ਊਰਜਾ ਮਿਲ ਜਾਂਦੀ ਹੈ। ਭਾਵ ਘੱਟ ਘਿਓ ਖਾਧਿਆਂ ਸਰ ਸਕਦਾ ਹੈ ਪਰ ਕਾਰਬੋਹਾਈਡ੍ਰੇਟ ਬਿਨਾ ਨਹੀਂ ਸਰਦਾ। ਆਮ ਤੌਰ ਤੇ ਸੰਤੁਲਿਤ ਖੁਰਾਕ ਦਾ 2/3 ਹਿੱਸਾ ਕਾਰਬੋਹਾਈਡ੍ਰੇਟ ਅਤੇ 1/3 ਹਿੱਸਾ ਚਿਕਨਾਈ ਹੋਣੀ ਚਾਹੀਦੀ. ਹੈ। ਕਾਰਬੋਹਾਈਡ੍ਰੇਟ ਖੁਰਾਕ ਵਜੋਂ ਸਸਤੇ ਅਤੇ ਛੇਤੀ ਉਪਲਬਧ ਹੋਣ ਵਾਲੇ ਹੁੰਦੇ ਹਨ ਜੋ ਗਰੀਬ ਆਦਮੀ ਦੀ ਖੁਰਾਕ ਦਾ ਮੁੱਖ ਸੋਮਾ ਬਣਦੇ ਹਨ।

ਚਿਕਨਾਈ : ਰਸਾਇਣਕ ਤੌਰ ਤੇ ਹਾਈਡਰੋਕਾਰਬਨ ਦੀ ਇੱਕ ਲੰਬੀ ਕੜੀ ਹੈ। ਜੋ ਵੱਖ ਵੱਖ ਕਿਸਮਾ ਦੀ ਚਿਕਨਾਈ ਚ ਵੱਖ ਵੱਖ ਰੂਪ ਵਿੱਚ ਹੁੰਦੀ ਹੈ। ਆਣਵਿਕ (Molecular) ਬਣਤਰ ਦੇ ਅਨੁਸਾਰ ਦੇਸੀ ਅਤੇ ਦਸੌਂਗੀ ਘਿਓ ਚ ਹਾਈਡ੍ਰਜਨ ਵੱਧ ਮਾਤਰਾ ਵਿੱਚ ਹੁੰਦੀ ਹੈ। ਇਸ ਲਈ ਇਸਨੂੰ Hydrogenated Fat ਜਾਂ ਪ੍ਰਪੂਰਣ (Saturated) ਫੈਟ ਕਹਿੰਦੇ ਹਨ। ਖੁਰਾਕ ਦੇ ਸੋਮੇ ਵਜੋਂ ਦੇਸੀ ਅਤੇ ਦਾਹਗੇ ਘਿਓ ਵਿੱਚ ਕੋਈ ਫ਼ਰਕ ਨਹੀ। ਕੌਮਾਂਤਰੀ ਤੌਰ ਤੇ ਚਕਿਤਸਕ ਭਾਈਚਾਰੇ ਵਿੱਚ ਵੀ ਫੈਟ ਦੇ ਹੱਕ ਅਤੇ ਵਿਰੋਧ ਵਿੱਚ ਦਲੀਲਾਂ ਦਿੱਤੀਆਂ ਜਾਂਦੀਆਂ ਹਨ।

ਆਮ ਤੌਰ ਤੇ ਸੰਤੁਲਿਤ ਖੁਰਾਕ ਵਿੱਚ ਤਿੰਨ ਤਰ੍ਹਾਂ ਦੀ ਚਿਕਨਾਈ ਦੀ ਜਰੂਰਤ ਹੈ। ਇੱਕ ਤਿਹਾਈ ਦੇਸੀ ਜਾ ਡਾਲਡਾ (Saturated Fat), ਇੱਕ ਤਿਹਾਈ ਮੁਕਾਬਲਤਨ ਘੱਟ ਹਾਈਡ੍ਰਜਨ ਵਾਲੀ ਚਿਕਨਾਈ (Unsturated Fat) ਜਿਵੇ ਮੂੰਗਫਲੀ ਜਾ ਸਰੋਂ ਦਾ ਤੇਲ ਅਤੇ ਇੱਕ ਤਿਹਾਈ ਘੱਟ ਤੋਂ ਘੱਟ ਹਾਈਡ੍ਰਜਨ ਵਾਲੀ ਚਿਕਨਾਈ (Polyunsaturated Fat), ਜਿਵੇਂ ਸੂਰਜਮੁਖੀ ਦਾ ਤੇਲ, ਵੜੇਵਿਆਂ ਦਾ ਤੇਲ ਆਦਿ। ਆਦਰਸ਼ਕ ਤੌਰ ਤੇ ਤਿੰਨ ਕਿਸਮ ਦੀਆਂ ਚਿਕਨਾਈਆ ਨਾਲ ਨਾਲ ਖੁਰਾਕ ਦਾ ਹਿੱਸਾ ਬਣਨੀਆਂ ਚਾਹੀਦੀਆਂ ਹਨ।

ਦਫ਼ਤਰੀ ਜਾਂ ਹਲਕਾ ਕੰਮ ਕਰਨ ਵਾਲੇ ਅਤੇ ਮੁਸ਼ੱਕਤ ਕਰਨ ਵਾਲੇ ਵਿਅਕਤੀਆਂ ਨੂੰ ਕ੍ਰਮਵਾਰ ਚਿਕਨਾਈ ਦੀ ਘੱਟ ਅਤੇ ਵੱਧ ਲੋੜ ਹੁੰਦੀ ਹੈ। ਹਲਕਾ ਕੰਮ ਕਰਨ ਵਾਲਿਆ ਲਈ ਕਾਰਬੋਹਾਈਡ੍ਰੇਟ ਕਾਫ਼ੀ ਹਨ, ਪਰ ਮੁਸ਼ੱਕਤ ਕਰਨ ਵਾਲਿਆ ਦਾ ਸਿਰਫ ਕਾਰਬੋਹਾਈਡ੍ਰੇਟਸ ਨਾਲ ਨਹੀ ਸਰਦਾ। ਪਰ ਸਾਡੇ ਸਮਾਜੀ ਪ੍ਰਬੰਧਾਂ ਦਾ ਦੁਖਾਂਤ ਇਹ ਹੈ ਕਿ ਵਿਹਲੜਾ ਦੇ ਘਰਾਂ ਵਿੱਚ ਘਿਓ ਮੱਖਣ ਦੇ ਢੇਰ ਹੁੰਦੇ ਹਨ, ਜਿੰਨਾ ਦੇ ਖਾਂਦਿਆਂ, ਉਹ ਅਮੀਰਾਂ ਵਾਲੀਆਂ ਬੀਮਾਰੀਆਂ ਦੇ ਸ਼ਿਕਾਰ ਹੋ ਜਾਂਦੇ ਹਨ, ਪਰ ਮੁਸ਼ੱਕਤ ਵਾਲਿਆ ਨੂੰ ਚਾਹ ਲਈ ਵੀ ਦੁੱਧ ਮਸਾਂ ਮਿਲਦਾ ਹੈ। ਦੇਸੀ ਘਿਓ ਜਾਂ ਡਾਲਡਾ ਦੀ ਤਾਂ ਗੱਲ ਹੀ ਛੱਡੋ। ਇਸ ਲਈ ਚਿਕਨਾਈ ਖੁਣੋਂ ਅਜਿਹੇ ਮਿਹਨਤੀ ਲੋਕ ਪਿਚਕੇ ਹੋਏ ਮੂੰਹਾਂ ਦੇ ਦਿਖਾਈ ਦਿੰਦੇ ਹਨ। ਇਸਦੇ ਉਲਟ ਵੱਧ ਮਾਤਰਾ ਵਿੱਚ ਖਾਧਾ ਘਿਓ ਸਰੀਰਕ ਤੌਰ ਤੇ ਵਿਹਲੇ ਬੰਦਿਆਂ ਦੀਆ ਲਹੂ ਨਾੜੀਆ ਵਿੱਚ ਜੰਮ ਜਾਂਦਾ ਹੈ ਅਤੇ ਉਹ ਪਿਲਪਿਲੇ ਦਿਖਾਈ ਦਿੰਦੇ ਹਨ। ਜਿਸ ਨਾਲ ਕਈ ਰੋਗ ਜਿਵੇਂ ਮੋਟਾਪਾ, ਦਿਲ ਦੇ ਰੋਗ, ਬਲੱਡ ਪ੍ਰੈਸ਼ਰ ਆਦਿ ਹੋ ਜਾਂਦੇ ਹਨ। ਸਹੀ ਅਤੇ ਲੋੜੀਂਦੀ ਮਾਤਰਾ ਵਿੱਚ, ਕੰਮ ਦੀ ਕਿਸਮ ਦੇ ਹਿਸਾਬ ਨਾਲ, ਹਰ ਵਿਅਕਤੀ ਨੂੰ ਚਿਕਨਾਈ ਦੀ ਲੋੜ ਹੁੰਦੀ ਹੈ।

– ਡਾ. ਨਵਤੇਜ ਸਿੰਘ, ਐਮ.ਡੀ.
ਪੈਥੋਲੋਜੀ ਵਿਭਾਗ
ਮੈਡੀਕਲ ਕਾਲਜ, ਫਰੀਦਕੋਟ।

# ਖ਼ਬਰ ਹੈ ਕਿ

## ਰਾਗੀ ਤੇ ਸੇਵਾਦਾਰ ਦੀ ਚੜ੍ਹਾਵੇ ਤੋਂ ਲੜਾਈ

ਗੁਰਦੁਆਰਾ ਦੁੱਖ ਨਿਵਾਰਨ ਸਾਹਿਬ. ਪਟਿਆਲਾ ਵਿੱਚ ਅੱਜ ਸਵੇਰੇ ਦਰਬਾਰ ਸਾਹਿਬ ਦੇ ਅੰਦਰ ਇੱਕ ਰਾਗੀ ਅਤੇ ਸੇਵਾਦਾਰ ਗੁੱਥਮ-ਗੁੱਥਾ ਹੋ ਗਏ। ਦਰਬਾਰ ਸਾਹਿਬ ਅੰਦਰ ਵਾਪਰੀ ਆਪਣੀ ਕਿਸਮ ਦੀ ਇਸ ਪਹਿਲੀ ਘਟਨਾ ਤੋਂ ਚਸ਼ਮਦੀਦ ਗਵਾਹ ਸਿੱਖ ਸੰਗਤਾਂ ਅੰਦਰ ਸਖ਼ਤ ਰੋਸ ਹੈ. ਜਿੰਨ੍ਹਾਂ ਵੱਲੋਂ ਇਸ ਘਟਨਾ ਨੂੰ ਗੁਰੂ ਘਰ ਦੀ ਘੋਰ ਬੇਅਦਬੀ ਕਰਾਰ ਦਿੱਤਾ ਜਾਂਦਾ ਹੈ।

ਗੁਰਦੁਆਰੇ ਦੇ ਦੋਵਾਂ ਮੁਲਾਜ਼ਮਾਂ ਖਿਲਾਫ਼ ਕਾਰਵਾਈ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ. ਅੰਮ੍ਰਿਤਸਰ ਦੀ ਅੰਤਰਿਮ ਕਮੇਟੀ ਨੂੰ ਫ਼ੈਕਸ ਰਾਹੀਂ ਸੂਚਿਤ ਕਰ ਦਿੱਤਾ ਹੈ। ਘਟਨਾ ਸਵੇਰੇ ਸਵਾ ਕੁ ਦਸ ਵਜੇ ਦੀ ਹੈ ਜਦੋਂ ਗੁਰਦੁਆਰਾ ਸਾਹਿਬ ਵਿਖੇ ਸ਼ਬਦ ਕੀਰਤਨ ਦੀ ਸਮਾਪਤੀ ਤੋਂ ਫ਼ੌਰੀ ਬਾਅਦ ਇੱਕ ਰਾਗੀ ਸਿੰਘ ਭਾਈ ਅਮਰਜੀਤ ਸਿੰਘ ਅਤੇ ਗੋਲਕ ਨਿਗਰਾਨ ਸੇਵਾਦਾਰ ਹਰਦੀਪ ਸਿੰਘ ਵਿਚਕਾਰ ਤਲਖ਼ ਕਲਾਮੀ ਹੋ ਗਈ ਅਤੇ ਦਰਬਾਰ ਸਾਹਿਬ ਦੇ ਅੰਦਰਾਰ ਜਿੱਥੇ ਪ੍ਰਸ਼ਾਦ ਲਿਆ ਅਤੇ ਵੰਡਿਆ ਜਾਂਦਾ ਹੈ. ਉਥੇ ਦੋਵੇਂ ਘਸੁੰਨ ਮੁੱਕੀ ਹੋ ਗਏ ਮੌਕੇ ਤੇ ਹਾਜ਼ਰ ਸੰਗਤਾਂ ਵਿੱਚੋਂ ਇੱਕ ਵਿਅਕਤੀ ਨੇ ਦੱਸਿਆ ਕਿ ਦੋਵਾਂ ਮੁਲਾਜ਼ਮਾਂ ਦੀਆਂ ਪੱਗਾਂ ਲਹਿ ਗਈਆਂ ਅਤੇ ਇੱਕ ਜਣੇ ਨੇ ਕੜਾਹ-ਪ੍ਰਸ਼ਾਦਿ ਵਾਲੀ ਕਿਰਪਾਨ ਨੂੰ ਹੱਥ ਪਾ ਲਿਆ ਸੀ। ਪ੍ਰਸ਼ਾਦਿ ਵਾਲੇ ਸੇਵਾਦਾਰ ਨੇ ਉਨ੍ਹਾਂ ਨੂੰ ਵੱਖ ਕੀਤਾ।

ਘਟਨਾ ਬਾਰੇ ਸੂਚਨਾ ਮਿਲਣ ਤੇ ਗੁਰਦੁਆਰਾ ਕਮੇਟੀ ਦੇ ਮੈਨੇਜਰ ਸ੍ਰੀ ਸੰਤੋਖ ਸਿੰਘ ਨੇ ਕਮੇਟੀ ਦੇ ਮੈਂਬਰਾਂ ਦੀ ਮੀਟਿੰਗ ਬੁਲਾਈ ਜਿਸ ਵਿੱਚ ਸ਼੍ਰੋਮਣੀ ਕਮੇਟੀ ਮੈਂਬਰਾਨ ਬੀਬੀ ਕਮਲੇਸ਼ ਕੌਰ, ਸ੍ਰੀ ਸਵਿੰਦਰ ਸਿੰਘ ਸੱਭਰਵਾਲ. ਸ੍ਰੀ ਰਣਜੀਤ ਸਿੰਘ ਸਨੌਰ. ਹੈੱਡ ਗ੍ਰੰਥੀ ਭਾਈ ਸੁਖਦੇਵ ਸਿੰਘ ਅਤੇ ਸ਼੍ਰੋਮਣੀ ਕਮੇਟੀ ਦੇ ਇੱਕ ਇੰਸਪੈਕਟਰ ਸ਼ਾਮਿਲ ਹੋਏ।

ਕਮੇਟੀ ਸਾਹਮਣੇ ਦਿੱਤੇ ਆਪਣੇ ਬਿਆਨ ਵਿੱਚ ਸੇਵਾਦਾਰ ਹਰਦੀਪ ਸਿੰਘ ਨੇ ਕਿਹਾ ਕਿ ਜਦੋਂ ਉਸਨੇ ਕੀਰਤਨ ਕਰ ਰਹੇ ਰਾਗੀ ਸਿੰਘਾਂ ਨੂੰ ਉਨ੍ਹਾਂ ਸਾਹਮਣੇ ਪਿਆ ਚੜ੍ਹਾਵਾ ਲੈਣ ਤੋਂ ਰੋਕਿਆ ਤਾਂ ਉਹ ਉਸਦੇ ਗਲ ਪੈ ਗਏ ਅਤੇ ਤਿੰਨੋ ਰਾਗੀ ਸਿੰਘਾਂ ਨੇ ਉਸਦੀ ਕੁੱਟਮਾਰ ਕੀਤੀ ਅਤੇ ਉਸਦੀ ਦਾੜ੍ਹੀ ਪੁੱਟ ਦਿੱਤੀ।

## ਮੰਦਰ 'ਚ ਭਗਦੜ : 9 ਔਰਤਾਂ ਦੀ ਮੌਤ

ਗੜ੍ਹਵਾਲ ਹਿਮਾਲਿਆ ਵਿੱਚ ਸਥਿਤ ਨੀਲਕਾਂਤ ਮਹਾਂਦੇਵ ਮੰਦਰ ਵਿੱਚ ਪੁਲਿਸ ਦੇ ਅਨੁਸਾਰ ਕੱਲ੍ਹ ਸਵੇਰੇ ਮੰਦਰ ਵਿੱਚ ਮੱਥਾ ਟੇਕਣ ਦੀ ਲੰਬੀ ਕਤਾਰ ਕਾਰਨ ਭਗਦੜ ਮੱਚ ਗਈ. ਬਹੁਤ ਸਾਰੀਆਂ ਔਰਤਾਂ ਹੇਠਾਂ ਡਿੱਗ ਪਈਆਂ ਤੇ ਭੀੜ ਹੇਠਾਂ ਮਿੱਧੀਆਂ ਜਾਣ ਕਾਰਨ ਸੱਤ ਔਰਤਾਂ ਮੌਕੇ ਤੇ ਹੀ ਦਮ ਤੋੜ ਗਈਆਂ ਅਤੇ ਦੋ ਗੰਭੀਰ ਜਖਮੀ ਔਰਤਾਂ ਦੀ ਰਿਸ਼ੀਕੇਸ਼ ਦੇ ਹਸਪਤਾਲ ਵਿੱਚ ਮੌਤ ਹੋ ਗਈ।

## ਗਣੇਸ਼ ਮੂਰਤੀ ਵਿਸਰਜਨ ਮੌਕੇ ਦੋ ਮਰੇ

ਗਣੇਸ਼ ਦੀਆਂ ਮੂਰਤੀਆਂ ਵਿਸਰਜਨ ਮੌਕੇ ਮੁੰਬਈ ਮਹਾਂਨਗਰ ਅਤੇ ਨਾਲ ਲੱਗਦੇ ਥਾਣੇ ਜਿਲ੍ਹੇ ਵਿੱਚ ਵਾਪਰੀਆਂ ਵੱਖ ਵੱਖ ਘਟਨਾਵਾਂ ਵਿੱਚ ਇੱਕ ਪੰਜ ਸਾਲਾ ਕੁੜੀ ਸਮੇਤ ਦੋ ਵਿਅਕਤੀ ਮਾਰੇ ਗਏ। ਉਤਰ ਪੂਰਬੀ ਮੁੰਬਈ ਦੇ ਤਿਲਕ ਨਗਰ ਵਿਖੇ ਵਿਸਰਜਨ ਲਈ ਗਣੇਸ਼ ਮੂਰਤੀ ਲਿਜਾਂਦੇ ਇੱਕ ਟਰੱਕ ਵਿੱਚੋਂ ਇੱਕ ਵਿਅਕਤੀ ਡਿੱਗ ਪਿਆ। ਪੁਲੀਸ ਨੇ ਦੱਸਿਆ ਕਿ ਉਸਨੂੰ ਰਾਜਵਾੜੀ ਹਸਪਤਾਲ ਵਿੱਚ ਦਾਖਲ ਕਰਵਾਇਆ ਗਿਆ। ਜਿੱਥੇ ਉਸਦੀ ਮੌਤ ਹੋ ਗਈ। ਉਸਦੀ ਪਛਾਣ ਰਾਮੂ ਵਜੋਂ ਹੋਈ ਹੈ।

## ਟਰਾਂਟੋ 'ਚ ਜੋਤਸ਼ੀ ਵੱਲੋਂ ਬਲਾਤਕਾਰ

ਟਰਾਂਟੋ ਦੇ ਨੇੜੇ ਬਰੈਂਕਪਟਨ ਸ਼ਹਿਰ ਦੇ ਵਸਨੀਕ ਜੋਤਸ਼ੀ ਪੰਡਿਤ ਸੂਰੀਆ ਪ੍ਰਕਾਸ਼ ਨੂੰ ਪੀਲ ਪੁਲਿਸ ਨੇ 31 ਮਈ ਵਾਲੇ ਦਿਨ ਤਿੰਨ ਬਲਾਤਕਾਰੀ ਹਮਲੇ ਦੇ ਦੋਸ਼ਾਂ ਅਧੀਨ ਹੱਥਕੜੀਆਂ ਨਾਲ ਜਕੜ ਕੇ ਥਾਣੇ ਲਿਆਂਦਾ ਜਿਥੇ ਉਸਦੀ ਕੁਝ ਸ਼ਰਤਾਂ ਅਧੀਨ. ਜਮਾਨਤ ਤੇ ਰਿਹਾਈ ਕਰ ਦਿੱਤੀ ਗਈ।ਮਿਲੀ ਖਬਰ ਅਨੁਸਾਰ ਇਹ ਕੇਸ ਮਈ ਮਈ ਮਹੀਨੇ ਦੀ 4 ਅਤੇ 9 ਤਾਰੀਕ ਨੂੰ ਵਾਪਰੀਆਂ ਵਾਰਦਾਤਾਂ ਦੇ ਅਧਾਰ ਤੇ ਦਰਜ ਕੀਤੇ ਗਏ ਹਨ। ਪੀਲ ਪੁਲਿਸ ਤੋਂ ਮਿਲੀ ਜਾਣਕਾਰੀ ਅਨੁਸਾਰ ਪੰਡਿਤ ਸੂਰੀਆ ਪ੍ਰਕਾਸ਼ ਵਿਰੁੱਧ ਦੋਸ਼ ਲਾਉਣ ਵਾਲੀਆਂ ਔਰਤਾਂ ਦੇ ਨਾ ਗੁਪਤ ਰੱਖੇ ਗਏ ਹਨ। ਹੋਰ ਸੂਤਰਾਂ ਤੋਂ ਮਿਲੀਆਂ ਅਖਬਰਾਂ ਅਨੁਸਾਰ ਲਗਭਗ 35 ਸਾਲਾ ਨੌਜਵਾਨ ਪੰਡਿਤ ਸੂਰੀਆ ਪ੍ਰਕਾਸ਼ ਮਿਸੀਸਾਗਾ ਰੋਡ ਤੇ ਸਥਿਤ ਆਪਣੇ ਦੋ ਏਕੜ ਵਿੱਚ ਬਣੇ ਮਕਾਨ ਵਿੱਚ ਕਾਫ਼ੀ ਲੰਬੇ ਸਮੇਂ ਤੋਂ ਪੁੱਛਾਂ ਦੇਣ ਦਾ ਕੰਮ ਕਰਦਾ ਹੈ। ਨਦੀ ਦੇ ਕੰਢੇ ਤੇ ਬਣੇ ਹੋਏ ਇਸ ਮਕਾਨ ਦੇ ਗਰਾਜ ਵਿੱਚ ਜਿੱਥੇ ਸਾਰੇ ਦੇਵੀ ਦੇਵਤਿਆਂ ਤੇ ਗੁਰੂਆਂ ਦੀ ਫ਼ੋਟੋਆਂ ਲੱਗੀਆਂ ਹੋਈਆਂ ਹਨ ਉਥੇ ਬੈਠ ਕੇ ਪੁੱਛਾਂ ਦੇਣ ਦਾ ਕੰਮ ਕਰਦੇ ਸਨ। ਪੰਡਿਤ ਸੂਰੀਆ ਪ੍ਰਕਾਸ਼ ਨੂੰ ਜਾਨਣ ਵਾਲਿਆਂ ਦਾ ਕਹਿਣਾ ਹੈ ਕਿ ਜਦੋਂ ਵੀ ਕੋਈ ਉਸ ਪਾਸ ਜਾਂਦਾ ਤਾਂ ਉਸ ਕਮਰੇ ਵਿੱਚ ਉਸੇ ਤਰ੍ਹਾਂ ਦਾ ਧਾਰਮਿਕ ਸੰਗੀਤ ਚਲਦਾ ਹੁੰਦਾ. ਜਿਸ ਧਰਮ ਦੇ ਵਿਅਕਤੀ ਉਥੇ ਜਾਂਦੇ ਸਨ। ਦੱਸਣ ਵਾਲੇ ਇਹ ਵੀ ਦੱਸਦੇ ਹਨ ਪੰਡਿਤ ਪਾਸ ਸਿੱਖ ਭਾਈਚਾਰੇ ਦੇ ਅਤੇ ਹੋਰ ਕੌਮਾਂ ਦੇ ਅਮੀਰ ਲੋਕ ਜਾਂਦੇ ਸਨ। ਪੰਡਿਤ ਸੂਰੀਆ ਪ੍ਰਕਾਸ਼ ਥੋੜਾ ਸਮਾਂ ਪਹਿਲਾਂ ਹੀ ਪਟਿਆਲੇ ਜਾ ਕੇ ਵਿਆਹ ਕਰਵਾ ਕੇ ਆਇਆ ਸੀ ਤੇ ਉਨ੍ਹਾਂ ਦੀ ਧਰਮ ਪਤਨੀ 31 ਮਈ ਨੂੰ ਹੀ ਭਾਰਤ ਤੋਂ ਟੋਰਾਂਟੋ ਪਹੁੰਚਣਾ ਸੀ ਕਿ ਕੁਝ ਘੰਟੇ ਪਹਿਲਾਂ ਹੀ ਇਹ ਭਾਣਾ ਵਰਤ ਗਿਆ। ਪੰਜਾਬੀ ਭਾਈਚਾਰੇ ਦੇ ਜਾਣੇ ਪਹਿਚਾਣੇ ਸਮਾਜ ਸੇਵਕ ਤੇ ਐਨ ਆਰ ਆਈ ਸਭਾ ਦੇ ਪ੍ਰਧਾਨ ਸ: ਗੁਰਦੀਸ਼ ਸਿੰਘ ਮਾਂਗਟ ਤੇ ਪੱਤਰਕਾਰ ਬਲਤੇਜ ਪੰਨੂ ਨੇ ਇਹੋ ਜਿਹੇ ਜੋਤਸ਼ੀਆਂ ਤੋਂ ਬਚਣ ਦੀ ਅਪੀਲ ਕੀਤੀ ਹੈ।





# ਝਟਕਈ ਤੋਂ ਬਾਬੇ ਤੱਕ ਦਾ ਸਫ਼ਰ

*ਅਵਤਾਰ ਸਿੰਘ ਲਸਾੜਾ, ਇੰਗਲੈਂਡ*

ਵਿਗਿਆਨਿਕ ਸੋਚ ਤੇ ਤਰਕਸ਼ੀਲਤਾ ਦਾ ਆਪਸ ਵਿੱਚ ਕਾਫ਼ੀ ਗੂੜਾ ਸਬੰਧ ਹੈ।ਦੁੱਖ ਦੀ ਗੱਲ ਹੈ ਕਿ ਅਜੋਕੇ ਸਮੇਂ ਵਿੱਚ ਵਿਗਿਆਨਿਕ ਸੋਚ ਵਧਣ ਦੀ ਬਜਾਏ ਘਟਦੀ ਜਾ ਰਹੀ ਹੈ ਅਤੇ ਅੱਜ ਦਾ ਮਨੁੱਖ ਦਿਨੋ ਦਿਨ ਇਸ ਅਗਿਆਨਤਾ ਦੀ ਡੂੰਘੀ ਖੱਡ ਵਿੱਚ ਡਿੱਗਦਾ ਜਾ ਰਿਹਾ ਹੈ। ਕੇਵਲ ਭਾਰਤ ਵਿੱਚ ਬੈਠੇ ਲੋਕ ਹੀ ਇਸਦਾ ਸ਼ਿਕਾਰ ਨਹੀਂ ਹੋ ਰਹੇ. ਸਗੋਂ ਭਾਰਤ ਤੋਂ ਹਜਾਰਾਂ ਮੀਲ ਦੂਰ ਇੰਗਲੈਂਡ ਵਿੱਚ ਵੀ ਇਹ ਸਥਿਤੀ ਕਾਫ਼ੀ ਗੰਭੀਰ ਹੈ. ਇਸਨੂੰ ਆਪਣੇ ਲੋਕਾਂ ਦੀ ਬਦਕਿਸਮਤੀ ਨਹੀਂ ਤਾਂ ਹੋਰ ਕੀ ਕਿਹਾ ਜਾ ਸਕਦਾ ਹੈ।

ਭਾਰਤ ਜਾਂ ਪੰਜਾਬ ਦੇ ਪਾਠਕਾਂ ਨੂੰ ਸ਼ਾਇਦ ਇਹ ਜਾਣ ਕੇ ਬੜੀ ਹੈਰਾਨੀ ਹੋਵੇਗੀ ਕਿ ਸਾਡੇ ਬਹੁਤੇ ਲੋਕ ਹਜਾਰਾਂ ਮੀਲ ਦੂਰ ਆ ਕੇ ਵੀ ਗਿਆਨ ਪੱਖੋਂ ਅਜੇ ਵੀ ਵਿਹੂਣੇ ਹਨ। ਭਾਵੇਂ ਉਹ ਵਿਦੇਸ਼ਾਂ ਵਿੱਚ ਆ ਕੇ ਆਰਥਿਕ ਪੱਖੋਂ ਜਰੂਰ ਖੁਸ਼ਹਾਲ ਹੋ ਗਏ ਹਨ। ਭਾਰਤ ਦੀ ਤਰ੍ਹਾਂ ਇੱਥੇ ਵੀ ਆਪਣੇ ਪੰਜਾਬੀ ਭਾਈਚਾਰੇ ਵਿੱਚ ਅੰਧਵਿਸ਼ਵਾਸ਼ਾਂ ਦਾ ਬੋਲਬਾਲਾ ਹੈ. ਇੱਥੇ ਭਾਰਤ ਤੋਂ ਆਈ ਪਹਿਲੀ ਤੇ ਦੂਜੀ ਪੀੜ੍ਹੀ ਦੇ ਲੋਕ ਵਹਿਮਾਂ ਭਰਮਾਂ ਵਿੱਚ ਬੁਰੀ ਤਰ੍ਹਾਂ ਗ੍ਰਸਤ ਹਨ। ਭਾਵੇਂ ਉਨ੍ਹਾਂ ਦੀ ਇੱਥੇ ਪੱਛਮੀ ਸੱਭਿਅਤਾ ਵਿੱਚ ਜੰਮੀ ਪਲੀ ਔਲਾਦ ਇਸ ਵਿੱਚ ਯਕੀਨ ਨਹੀਂ ਰੱਖਦੀ।

ਅੱਜ ਭਾਵੇ ਵਿਗਿਆਨ ਤੇ ਮੀਡੀਏ ਦਾ ਜ਼ਮਾਨਾ ਹੈ ਪਰ ਜਿਸ ਤਰ੍ਹਾਂ ਦੀ ਮੀਡੀਆ ਆਪਣੀ ਭੂਮਿਕਾ ਨਿਭਾ ਰਿਹਾ ਹੈ. ਇਹ ਗੱਲ ਕਿਸੇ ਤੋਂ ਲੁਕੀ ਛਿਪੀ ਨਹੀਂ ਹੈ। ਭਾਰਤ ਦੀ ਤਰ੍ਹਾਂ ਇਥੇ ਇੰਗਲੈਂਡ ਵਿੱਚ ਵੀ ਨਿੱਤ ਨਵੇਂ ਪੁੰਗਰ ਰਹੇ ਚੈਨਲਾਂ ਤੋਂ ਅਜਿਹੇ ਅਵਿਗਿਆਨਿਕ ਤੇ ਆਤਮਾਵਾਂ ਨਾਲ ਸੰਬੰਧਿਤ ਸੀਰੀਅਲ ਦਿਖਾਏ ਜਾ ਰਹੇ ਹਨ।ਅਜਿਹੇ ਸੀਰੀਅਲਾਂ ਵਿੱਚ ਕਾਫ਼ੀ ਵਾਧਾ ਹੋ ਰਿਹਾ ਹੈ।ਇਸ ਤਰ੍ਹਾਂ ਲੋਕਾਂ ਦੀ ਵਿਗਿਆਨਿਕ ਸੋਚ ਨੂੰ ਖੁੰਡਿਆ ਕੀਤਾ ਜਾ ਰਿਹਾ ਹੈ ਤੇ ਇੱਥੋਂ ਨਿਕਲਦੇ ਸਪਤਾਹਿਕ ਪੰਜਾਬੀ ਪੇਪਰਾਂ ਦਾ ਵੀ ਇਹੋ ਰੋਲ ਹੈ ਤੇ ਉਨ੍ਹਾਂ ਵਿੱਚ ਵੀ ਫਰੰਟ ਤੇ ਕਵਰਪੇਜ ਤੇ ਬੜੇ ਜੋਰਾਂ ਸ਼ੋਰਾਂ ਨਾਲ ਇਸ਼ਤਿਹਾਰ ਦਿੱਤੇ ਜਾਂਦੇ ਹਨ. ਕਿ ਭਾਰਤ ਤੋਂ ਫਲਾਣੇ ਬਾਬਾ ਜੀ ਤੁਹਾਡੇ ਦੁੱਖਾਂ ਨੂੰ ਨਿਵਰਤ ਕਰਨ ਲਈ ਆ ਰਹੇ ਹਨ। ਪਿਛਲੇ ਸਾਲ ਲੇਖਕ ਨੇ ਆਪਣੀ ਨਿਊਯਾਰਕ (ਅਮਰੀਕਾ) ਫੇਰੀ ਦੌਰਾਨ ਉਥੋਂ ਨਿਕਲਦੇ ਸਪਤਾਹਿਕ ਪੰਜਾਬੀ ਪੇਪਰਾਂ ਵਿੱਚ ਇਹੋ ਜਿਹੇ ਇਸ਼ਤਿਹਾਰ ਪੜ੍ਹੇ।

ਕੁਝ ਮਹੀਨੇ ਹੋਏ ਇੰਗਲੈਂਡ ਵਿੱਚ ਰਹਿੰਦੇ ਪਾਠਕਾਂ ਨੇ ਸ਼ਾਇਦ ਇਥੋਂ ਨਿਕਲਦੇ ਇੰਗਲਿਸ਼ ਪੇਪਰ ਸੰਡੇ ਮਰਕਰੀ ਵਿੱਚ ਇੱਕ ਵਿਸ਼ੇਸ਼ ਰਿਪੋਰਟ. ਜੋ ਕਿ ਤਿੰਨ ਸਫ਼ਿਆਂ ਦੀ ਸੀ. ਨੂੰ ਪੜ੍ਹਿਆ ਹੋਵੇਗਾ। ਇਸਨੂੰ ਇੱਕ ਇੰਗਲਿਸ਼ ਰਿਪੋਰਟ ਦੇ ਅਧਾਰ ਤੇ ਛਾਪਿਆ ਗਿਆ ਸੀ ਕਿ ਕਿਵੇਂ ਇੰਗਲੈਂਡ ਦੇ ਮਿਡਲੈਂਡ ਇਲਾਕੇ ਵਿੱਚ ਇੱਕ ਬਾਬੇ ਨੇ ਆਪਣਾ ਮੰਦਰ ਸਥਾਪਿਤ ਕਰਕੇ ਲੋਕਾਂ ਦੇ ਦੁੱਖ ਦਰਦ ਦੂਰ ਕਰਨ ਦਾ ਆਪਣਾ ਕੰਮ ਸ਼ੁਰੂ ਕੀਤਾ ਹੋਇਆ ਹੈ ਤੇ ਉਸਦੇ ਭਗਤਾਂ ਦੀ ਗਿਣਤੀ ਵਿੱਚ ਦਿਨ ਦਿਨ ਵਾਧਾ ਹੋ ਰਿਹਾ ਹੈ। ਉਸ ਵਿਅਕਤੀ ਦੇ ਪਿਛੋਕੜ ਬਾਰੇ ਦੱਸਿਆ ਸੀ ਕਿ ਉਹ ਪਹਿਲਾਂ ਬੁੱਚੜ (ਝਟਕਈ) ਦੀ ਦੁਕਾਨ ਕਰਦਾ ਸੀ ਤੇ ਫਿਰ ਉਸਨੇ ਕੱਪੜੇ ਦਾ ਕਾਰੋਬਾਰ ਕੀਤਾ ਤੇ ਬਾਅਦ ਵਿੱਚ ਪੁਰਾਣੀ ਫੈਕਟਰੀ ਨੂੰ ਲੈ ਕੇ ਆਲੀਸ਼ਾਨ ਮੰਦਰ ਵਿੱਚ ਤਬਦੀਲ ਕੀਤਾ ਤੇ ਉਹ ਦਾਅਵਾ ਕਰਦਾ ਹੈ ਕਿ ਉਸਨੇ ਰੱਬ ਨਾਲ ਗੱਲਾਂ ਕੀਤੀਆਂ ਹਨ ਤੇ ਉਸਨੇ ਉਸਨੂੰ ਮੰਦਰ ਖੋਲਣ ਲਈ ਕਿਹਾ ਹੈ। ਇੰਗਲਿਸ਼ ਰਿਪੋਰਟਰ ਨੇ ਵੇਰਵੇ ਸਹਿਤ ਲਿਖਿਆ ਸੀ ਕਿ ਉਥੇ ਮਾਨਸਿਕ ਰੋਗੀਆਂ ਦਾ ਕਿਸ ਤਰ੍ਹਾਂ ਇਲਾਜ ਕੀਤਾ ਜਾਂਦਾ ਹੈ। ਉਸਨੇ ਲਿਖਿਆ ਸੀ ਕਿ ਪ੍ਰੋਗਰਾਮ ਸ਼ੁਰੂ ਹੋਣ ਤੋਂ ਪਹਿਲਾਂ ਇੱਕ ਦਮ ਸੰਨਾਟਾ ਛਾ ਜਾਂਦਾ ਹੈ ਤੇ ਫਿਰ ਇੱਕ ਦਮ ਢੋਲਕੀਆਂ ਵਾਜੇ ਵਜਾਏ ਜਾਂਦੇ ਹਨ ਤੇ ਇੱਕ ਔਰਤ ਜਿਸਦੇ ਖੁੱਲ੍ਹੇ ਵਾਲ ਹੁੰਦੇ ਹਨ ਉਹ ਉਸ ਸੰਗੀਤ ਵੱਲ ਭੱਜੀ ਆਉਂਦੀ ਹੈ ਤੇ ਜਿਸਦੇ ਖੁਲ੍ਹੇ ਵਾਲ ਬਾਬੇ ਦੀ ਸਾਥਣ ਬੰਨਦੀ ਹੈ ਤੇ ਹੌਲੀ ਹੌਲੀ ਉਸਦਾ ਸਿਰ ਘੁੰਮਣਾ ਰੁਕ ਜਾਂਦਾ ਹੈ ਤੇ ਸ਼ਾਂਤ ਹੋ ਜਾਂਦੀ ਹੈ। ਇਸ ਤਰ੍ਹਾਂ ਉਸੰਦਾ ਇਲਾਜ ਹੋ ਜਾਂਦਾ ਹੈ। ਉਸ ਬਾਬੇ ਦੀ ਸਾਥਣ ਜਿਸਨੂੰ ਉਹ ਆਪਣੀ ਧਰਮ ਦੀ ਭੈਣ ਕਹਿੰਦਾ ਹੈ ਉਹ ਉਸ ਨਾਲ ਹੀ ਰਹਿੰਦੀ ਹੈ। ਉਸ ਬਾਬੇ ਨੇ ਆਪਣਾ ਪਹਿਲਾ ਵਿਆਹ ਕਰਵਾ ਕੇ ਪਰਿਵਾਰ ਛੱਡਿਆ ਹੋਇਆ ਹੈ ਤੇ ਉਹ ਉਨ੍ਹਾਂ ਨੂੰ ਇੱਕ ਪੈਸਾ ਵੀ ਨਹੀਂ ਦਿੰਦਾ ਤੇ ਆਪ ਉਹ ਇੱਕ ਸ਼ਾਨਦਾਰ ਟੋਇਟਾ ਕਾਰ ਜਿਸਦੀ ਕੀਮਤ ਬਾਰਾਂ ਹਜਾਰ ਪੌਂਡ ਹੈ. ਵਿੱਚ ਸਫ਼ਰ ਕਰਦਾ ਹੈ।

ਇਹ ਰਿਪੋਰਟ ਛਪਣ ਤੋਂ ਬਾਅਦ ਆਪਣੇ ਏਸ਼ੀਅਨ ਭਾਈਚਾਰੇ ਵਿੱਚ ਕਾਫੀ ਹਿਲਜੁਲ ਹੋਈ। ਇਸਦੀ ਭਿੰਨ ਭਿੰਨ ਸੰਸਥਾਵਾਂ ਤੇ ਮੰਦਰ ਗੁਰਦੁਆਰਿਆ ਨੇ ਨਿਖੇਧੀ ਕੀਤੀ ਤੇ ਇਥੋਂ ਤੱਕ ਕਿ ਬ੍ਰਿਟਿਸ਼ ਮੈਡੀਕਲ ਐਸੋਸੀਏਸ਼ਨ ਨੂੰ ਵੀ ਇਹ ਸਟੇਟਮੈਂਟ ਦੇਣੀ ਪਈ ਕਿ ਅਗਰ ਕਿਸੇ ਵਿਅਕਤੀ ਨੂੰ ਕੋਈ ਤਕਲੀਫ਼ ਹੈ ਤਾਂ ਉਹ ਆਪਣੇ ਡਾਕਟਰ ਨੂੰ ਸੰਪਰਕ ਕਰਨ ਨਾ ਕਿ ਇਸ ਤਾਂਤਰਿਕ ਨਾਲ। ਇਸ ਤਰ੍ਹਾਂ ਇਸ ਰਿਪੋਰਟ ਨੂੰ ਛਾਪਣ ਨਾਲ ਏਸ਼ੀਅਨ ਕਮਿਊਨਟੀ ਨੂੰ ਸ਼ਰਮਸਾਰ ਹੋਣਾ ਪਿਆ ਕਿਉਂਕਿ ਜਿਸ ਤਰ੍ਹਾਂ ਦਾ ਰਵੱਈਆ ਇੰਗਲਿਸ਼ ਪ੍ਰੈਸ ਦਾ ਆਪਣੇ ਲੋਕਾਂ ਪ੍ਰਤੀ ਹੈ ਉਸਤੋਂ ਇਥੇ ਰਹਿੰਦੇ ਪਾਠਕ ਭਲੀ ਭਾਂਤ ਜਾਣੂ ਹਨ।

ਇਸਤੋਂ ਆਮ ਪਾਠਕ ਦੇ ਦਿਮਾਗ ਵਿੱਚ ਅਨੇਕ ਪ੍ਰਸ਼ਨ ਉੱਠਦੇ ਹਨ ਕਿ ਸਾਡੀ ਸੋਚ ਕਿੱਧਰ ਨੂੰ ਜਾ ਰਹੀ ਹੈ. ਤੇ ਅਸੀਂ ਕਿਹੜੀਆਂ ਘੁੰਮਣਘੇਰੀਆਂ ਵਿੱਚ ਫਸੇ ਹੋਏ ਹਾਂ, ਇਹ ਸੋਚਣ ਤੇ ਵਿਚਾਰਣ ਦਾ ਵਿਸ਼ਾ ਹੈ। ਇਹ ਤਾਂ ਹੀ ਸੰਭਵ ਹੋ ਸਕਦਾ ਹੈ. ਅਗਰ ਅਸੀਂ ਤਰਕਸ਼ੀਲ ਸੋਚ ਨੂੰ ਅਪਣਾਵਾਂਗੇ। ਇਸ ਨਾਲ ਹੀ ਸਮਾਜ ਨੂੰ ਇੱਕ ਨਰੋਈ ਸੇਧ ਮਿਲ ਸਕੇਗੀ।

## ਭਵਨ ਸਹਾਇਤਾ

| | |
|---|---|
| 1. ਗੁਰਦੇਵ ਸਿੰਘ ਚਾਹਲ, ਬਲਾਕ ਪ੍ਰਾਇਮਰੀ ਸਿੱਖਿਆ ਅਫਸਰ, ਵੱਲੋ ਰਿਟਾਇਰ ਹੋਣ ਤੇ | 200-00 |
| ***ਬਠਿੰਡਾ ਇਕਾਈ ਰਾਹੀਂ :*** | |
| 2. ਅਮਨਪ੍ਰੀਤ ਪੁੱਤਰ ਇੰਜ: ਗੁਰਮੇਲ ਸਿੰਘ, ਐਸ.ਡੀ.ਓ. ਬਠਿੰਡਾ | 100-00 |
| 3. ਸਨੇਹਪਾਲ ਪੁੱਤਰ ਇੰਜ: ਗੁਰਮੇਲ ਸਿੰਘ ਸਿੱਧੂ, ਐਸ.ਡੀ.ਓ., ਬਠਿੰਡਾ | 100-00 |
| 4. ਵਿੱਕੀ ਜੀਦਾ ਪੁੱਤਰ ਕੇਵਲ ਜੀਦਾ, ਬਠਿੰਡਾ | 500-00 |
| 5. ਹਰਦੀਪ ਸਿੰਘ ਰੈਫਰੀਜਰੇਟਰ ਮਕੈਨਿਕ, ਐਮ.ਈ.ਐਸ. ਬਠਿੰਡਾ | 100-00 |
| 6. ਹਰਬੰਸ ਸਿੰਘ ਐਫ.ਜੀ.ਐਮ. ਐਮ.ਈ.ਐਸ ਬਠਿੰਡਾ | 100-00 |
| 7. ਸਮੂਹ ਸਟਾਫ, ਸਰਕਾਰੀ ਪ੍ਰਾਇਮਰੀ ਸਕੂਲ, ਬੱਲੂਆਣਾ | 100-00 |
| 8. ਮਾ: ਇਕਬਾਲ ਸਿੰਘ, -ਉਕਤ- | 50-00 |
| 9. ਮੈਡਮ ਫੂਲ ਗੇਰਾ -ਉਕਤ- | 50-00 |
| 10. ਮਾ: ਜੋਗਿੰਦਰ ਸਿੰਘ -ਉਕਤ- | 50-00 |
| 11. ਜਸਵਿੰਦਰ ਸਿੰਘ, ਚੋਟੀਆਂ | 50-00 |
| ***ਸੂਬਾ ਖਜਾਨਚੀ ਸ੍ਰੀ ਸੁਰਿੰਦਰ ਰਾਹੀਂ :*** | |
| 12. ਨੱਥੂ ਸਿੰਘ ਨੰਬਰਦਾਰ, ਪਿੰਡ ਚਾਉਕੇ | 200-00 |
| 13. ਗੁਰਮੁੱਖ ਸਿੰਘ ਪੁੱਤਰ ਦਿਲਬਾਗ ਸਿੰਘ ਔਲਖ | 100-00 |
| ***ਬਰੇਟਾ ਇਕਾਈ ਰਾਹੀਂ :*** | |
| 14. ਉਗਰ ਸਿੰਘ, ਪਿੰਡ ਕੋਰਵਾਲਾ | 100-00 |
| 15. ਸ੍ਰੀਮਤੀ ਜਸਬੀਰ ਕੌਰ, ਕਣਕਵਾਲ ਭੰਗੂ | 100-00 |
| 16. ਮਿਸ. ਰਣਜੀਤ ਕੌਰ ਪੁੱਤਰੀ ਚੂਹੜ ਸਿੰਘ | 50-00 |
| 17. ਕਰਿਸ਼ਨ ਕੁਮਾਰ ਪੁੱਤਰ ਸ੍ਰੀ ਪ੍ਰਕਾਸ਼ ਚੰਦ, ਬਰੇਟਾ | 100-00 |
| 18. ਸੁਰਿੰਦਰ ਸਿੰਘ, U.D.C., ਆਡਿਟ ਪਾਰਟੀ, ਬਿਜਲੀ ਬੋਰਡ, ਕੋਟਕਪੂਰਾ | 100-00 |
| 19. ਧਰਮਪਾਲ, ਨਿਊਜੀਲੈਂਡ | 500-00 |
| 20. ਪੰਮਾ ਤਲਵਾਨ ਵਾਲਾ, ਨਿਊਜੀਲੈਂਡ | 500-00 |
| ***ਖਰੜ ਇਕਾਈ ਰਾਹੀਂ :*** | |
| 21. ਰਣਧੀਰ ਸਿੰਘ ਮੀਤ ਪ੍ਰਧਾਨ, ਬੇਟੀ ਦੇ ਜਨਮ ਦਿਨ 'ਤੇ | 100-00 |
| ***ਅਜੀਤ ਪ੍ਰਦੇਸੀ ਰਾਹੀਂ :*** | |
| 22. ਆਰ.ਸੀ.ਅਹੂਜਾ, ਗਿਆਨੀ ਜੈਲ ਸਿੰਘ ਨਗਰ, ਰੋਪੜ | 250-00 |
| 23. ਸਤਨਾਮ ਸਿੰਘ ਪੁੱਤਰ ਸੰਤੋਖ ਸਿੰਘ, ਮਹਿਲਾ ਚੌਕ, ਸੰਗਰੂਰ | 50-00 |
| 24. ਗੁਰਚਰਨ ਸਿੰਘ, ਰਾਏ ਸਿੰਘ ਵਾਲਾ (ਭਵਾਨੀਗੜ੍ਹ ਤੋਂ) | 100-00 |
| 25. ਕਾ: ਸੋਹਨ ਸਿੰਘ, ਮੰਗਵਾਲੀ (ਸੁਨਾਮ) ਆਪਣੇ ਲੜਕੇ ਸਨੀ ਦੇ ਵਿਆਹ ਦੀ ਖੁਸ਼ੀ ਵਿੱਚ | 200-00 |
| 26. ਬੀਰ ਸਿੰਘ ਨਿਰਵੈਰ, ਮੰਡੀ ਕਲਾ, ਪਤਨੀ ਗੁਰਦਿਆਲ ਕੌਰ ਦੀ ਬਰਸੀ ਤੇ | 200-00 |
| 27. ਡਾ. ਬਲਜੀਤ ਸਿੰਘ, ਜੈਮਲ ਸਿੰਘ ਵਾਲਾ (ਤਪਾ ਨੇੜੇ) | 200-00 |
| ***ਬਲਵਿੰਦਰ ਬਰਨਾਲਾ ਰਾਹੀਂ :*** | |
| 28. ਰਣਧੀਰ ਸਿੰਘ ਵਿਰਕ, ਇੰਗਲੈਂਡ | 672-00 |
| 29. ਗੁਰਚਰਨ ਸਿੰਘ ਜਵੰਦਾ, ਕਾਂਝਲੀ, ਰੈਗੂਲਰ ਹੋਣ ਦੀ ਖੁਸ਼ੀ 'ਚ | 100-00 |
| 30. ਰਜਿੰਦਰ ਕੁਮਾਰ ਪੁੱਤਰ ਡਾ. ਹਾਕਮ ਰਾਏ, ਬਸੰਤ ਵਿਹਾਰ, ਬਠਿੰਡਾ ਨਵੀਂ ਦੁਕਾਨ ਖੋਲਣ ਦੀ ਖੁਸ਼ੀ 'ਚ | 200-00 |
| 31. ਹਰਮੇਲ ਸਿੰਘ ਬਰਾੜ, ਮਹਿਮਾ ਭਗਵਾਨਾ, ਲੜਕੀ ਦੇ ਜਨਮ ਦੀ ਖੁਸ਼ੀ 'ਚ | 50-00 |
| 32. ਮਹਿੰਦਰ ਸਿੰਘ ਸਕੱਤਰ ਬਰਨਾਲਾ ਇਕਾਈ | 200-00 |
| 33. ਮੱਖਣ ਸਿੰਘ ਜਟਾਣਾ, ਧਨੌਲਾ | 100-00 |
| 34. ਦਲੀਪ ਸਿੰਘ ਸਪੁੱਤਰ ਤੇਜਾ ਸਿੰਘ, ਦਲੀਪ ਇਲੈਕਟ੍ਰੋਨਿਕਸ, ਸੁਖਚੈਨ (ਸਿਰਸਾ) | 50-00 |
| 35. ਸੁਰਿੰਦਰ ਔਜਲਾ, ਬਰੈਡਫੋਰਡ, ਇੰਗਲੈਂਡ | 500-00 |

ਜੋੜ 6122-00 ***ਪਿਛਲਾ ਜੋੜ*** 7,55,407-00 ***ਕੁੱਲ ਜੋੜ*** 7,61,529-00



# ਤੁਹਾਡੇ ਹੁੰਗਾਰੇ

\- ਪਰਚਾ ਇੱਕ ਨਜ਼ਰ ਵੇਖਣ ਤੋਂ ਬਾਅਦ ਡਾ. ਦੀਪਤੀ ਦੀ ਇੰਟਰਵਿਊ ਸਰਸਰੀ ਨਜ਼ਰੇ ਵੇਖਣ ਲੱਗਾ। ਇੰਟਰਵਿਊ ਏਨੀ ਦਿਲਚਸਪ ਲੱਗੀ ਕਿ ਪੂਰੀ ਪੜ੍ਹੇ ਬਿਨਾਂ ਨਾ ਰਹਿ ਸਕਿਆ। ਸਾਫ ਸਪੱਸ਼ਟ ਸੁਲਝੇ ਹੋਏ ਤੇ ਸੁਹਿਰਦਤਾ ਨਾਲ ਪ੍ਰਗਟਾਏ ਵਿਚਾਰ ਪੜ੍ਹਕੇ ਖੁਸ਼ੀ ਹੋਈ। ਉਹ ਵਿਚਾਰ ਮੈਨੂੰ ਆਪਣੇ ਵਿਚਾਰਾਂ ਦੇ ਨੇੜੇ ਜਾਪੇ ਜਿਵੇਂ ਕਿ ਡਾ. ਦੀਪਤੀ ਨੇੜੇ ਜਾਪਦਾ ਹੈ ਸਾਫ਼ ਦਿਲ, ਸਾਊ ਤੇ ਸੂਝਵਾਨ। ਇਸ ਦੀ ਝਲਕ ਇੰਟਰਵਿਊ ਵਿੱਚੋਂ ਸਾਫ਼ ਵੇਖੀ ਜਾ ਸਕਦੀ ਹੈ। ਇੰਟਰਵਿਊ ਵਿਚਲੀਆਂ ਕਈ ਗੱਲਾਂ ਨੇ ਮੇਰੀ ਜਾਣਕਾਰੀ ਵਿੱਚ ਵਾਧਾ ਕੀਤਾ। ਅਜਿਹੇ ਪਰਚੇ ਨਾਲ ਜੁੜਨ ਨੂੰ ਦਿਲ ਕਰਦਾ ਹੈ। ਹੈਰਾਨੀ ਹੈ ਕਿ ਏਨੇ ਸਾਲ (14 ਸਾਲ) ਇਸ ਮੈਗਜ਼ੀਨ ਨਾਲ ਜੁੜ ਕਿਉਂ ਨਹੀਂ ਸਕਿਆ।

*ਸੁਖਬੀਰ,*
*(ਮੁੰਬਈ)*

\- ਜੁਲਾਈ-ਅਗਸਤ ਦਾ ਅੰਕ ਮਿਲਣ ਤੇ ਇੰਜ ਲੱਗਾ ਜਿਵੇਂ ਪਿਆਸ ਦੇ ਸ਼ਿਕਾਰ ਵਿਅਕਤੀ ਨੂੰ ਪਾਣੀ ਦਾ ਗਲਾਸ ਮਿਲ ਗਿਆ ਹੋਵੇ। ਇਸ ਅੰਕ ਵਿੱਚ ਡਾ. ਦੀਪਤੀ ਨਾਲ ਮੁਲਾਕਾਤ, ਦੁੱਖ-ਸੁੱਖ ਦਾ ਸੰਕਲਪ ਤੇ ਸ਼ਿਮਲੇ ਦੇ ਢੌਂਗੀ, ਯੋਗੀ ਦਾ ਪਰਦਾਫਾਸ਼ ਕਰਦੀ ਵਿਸ਼ੇਸ਼ ਰਿਪੋਰਟ ਸਲਾਹੁਣਯੋਗ ਰਚਨਾਵਾਂ ਸਨ। ਮੈਗਜ਼ੀਨ ਦੀ ਜਿੰਨੀ ਪ੍ਰਸੰਸਾ ਕੀਤੀ ਜਾਵੇ ਥੋੜ੍ਹੀ ਹੈ। ਮੈਂ ਆਪਣੇ ਹਿੰਦੀ ਭਾਸ਼ੀ ਸਾਥੀਆਂ ਨੂੰ ਪੰਜਾਬੀ ਦਾ ਹਿੰਦੀ ਅਨੁਵਾਦ ਕਰਕੇ ਮੈਗਜ਼ੀਨ ਪੜ੍ਹਾਉਂਦਾ ਹਾਂ। ਇੱਕ ਸੈਨਿਕ ਹੋਣ ਦੇ ਨਾਤੇ ਮੈਂ ਫੌਜੀ ਵੀਰਾਂ ਦੇ ਅੰਧਵਿਸ਼ਵਾਸ ਦੂਰ ਕਰਨ ਦੀ ਹਰ ਸੰਭਵ ਕੋਸ਼ਿਸ਼ ਕਰਦਾ ਹਾਂ।

*ਸਿਪਾਹੀ ਸੁਰੇਸ਼ ਕੁਮਾਰ,*
*ਏ.ਐਮ.ਸੀ. ਕੋਰ*

\- ਜੁਲਾਈ-ਅਗਸਤ ਅੰਕ ਵਿੱਚ ਡਾ. ਸ਼ਿਆਮ ਸੁੰਦਰ ਦੀਪਤੀ ਨਾਲ ਕੀਤੀ ਗਈ ਮੁਲਾਕਾਤ ਬਹੁਤ ਹੀ ਸਲਾਹੁਣਯੋਗ ਸੀ। ਡਾ. ਸਾਹਿਬ ਨੇ ਪੂਰੀ ਜੁਅਰਤ ਤੇ ਸੱਚਾਈ ਨਾਲ ਸਰਕਾਰ ਦੀਆਂ ਸਿਹਤ ਸਬੰਧੀ ਲੋਕ ਵਿਰੋਧੀ ਨੀਤੀਆਂ ਦਾ ਪਰਦਾ-ਫਾਸ਼ ਕੀਤਾ ਹੈ। ਅਜਿਹੀ ਉੱਚ-ਪਾਏ ਦੀ ਇੰਟਰਵਿਊ ਲਈ ਅਦਾਰਾ ਤਰਕਸ਼ੀਲ ਵਧਾਈ ਦਾ ਹੱਕਦਾਰ ਹੈ। ਇਸ ਅੰਕ ਦਾ ਬਾਕੀ ਮੈਟਰ ਵੀ ਗਿਆਨ-ਵਰਧਕ ਸੀ।

*ਜਲੌਰ ਸਿੰਘ ਮੱਲ੍ਹੀ,*
*ਮਾੜੀ ਮੁਸਤਫ਼ਾ (ਮੋਗਾ)*

\- ਜੁਲਾਈ-ਅਗਸਤ ਅੰਕ ਵਿੱਚ ਰਾਮ ਸਵਰਨ ਜੀ ਵੱਲੋਂ ਸ਼ੁਰੂ ਕੀਤਾ ਗਿਆ ਨਵਾਂ ਕ਼ਾਲਮ 'ਤਰਕਸ਼ੀਲ ਲਹਿਰ ਨਾਲ ਹੱਡੀਂ ਹੰਢਾਏ ਪਲਾਂ ਦੀ ਦਾਸਤਾਨ' ਬਹੁਤ ਪਸੰਦ ਆਇਆ। ਇਹ ਕਾਲਮ ਅੰਧਵਿਸ਼ਵਾਸ਼ਾਂ ਵਿੱਚ ਫਸੀ ਜਨਤਾ ਦਾ ਮੋਢਾ ਫੜ੍ਹ ਕੇ ਜਗਾਉਣ ਦਾ ਵਧੀਆ ਉਪਰਾਲਾ ਹੈ।

*ਜਗਦੇਵ ਸਿੰਘ,*
*ਗੁੱਜਰਵਾਲ (ਲੁਧਿਆਣਾ)*

\- ਇਸ ਅੰਕ ਵਿੱਚ ਡਾ. ਦੀਪਤੀ ਨਾਲ ਮੁਲਾਕਾਤ ਬਹੁਤ ਚੰਗੀ ਲੱਗੀ। 'ਦੁੱਖ-ਸੁੱਖ ਦਾ ਸੰਕਲਪ ਈਸ਼ਵਰਵਾਦੀ ਮੱਤ ਦੀ ਪੜਚੋਲ' ਲੇਖ ਪੜ੍ਹ ਕੇ ਮੈਨੂੰ ਅਜੀਬ ਹੀ ਅਨੁਭਵ ਹੋਇਆ। ਲੇਖ ਪ੍ਰਭਾਵਸ਼ਾਲੀ ਸੀ। ਸ਼ਿਮਲੇ ਦੇ ਚਰਚਿਤ ਯੋਗੀ ਦੀ ਰਿਪੋਰਟ ਪੜ੍ਹ ਕੇ ਬਹੁਤ ਆਨੰਦ ਆਇਆ। ਕਹਾਣੀ ਉਪਰੀ ਹਵਾ ਤੇ ਅਯੋਗ ਭਜਨ ਦੇ ਮਾਰੂ ਅਸਰ ਆਦਿ ਰਚਨਾਵਾਂ ਵੀ ਪਸੰਦ ਆਈਆਂ।

*ਕੁਮਾਰੀ ਮੀਨਾ ਓਧਪੁਰੀ,*
*ਖੁੱਡਾ (ਹੁਸ਼ਿਆਰਪੁਰ)*

\- ਜੁਲਾਈ-ਅਗਸਤ ਅੰਕ ਵਿੱਚ ਡਾ. ਸ਼ਿਆਮ ਸੁੰਦਰ ਦੀਪਤੀ ਨਾਲ ਕੀਤੀ ਮੁਲਾਕਾਤ ਬਹੁਤ ਪ੍ਰਭਾਵਸ਼ਾਲੀ ਰਹੀ। ਸੁਆਲ-ਜੁਆਬ ਉੱਚ ਪਾਏ ਦੇ ਸਨ। ਕਈ ਵਾਰ ਤਾਂ ਵਿਦਵਾਨਾਂ ਦੀ ਭਾਸ਼ਾ ਵਿੱਚ ਕੀਤੀ ਇੰਟਰਵਿਊ ਪਾਠਕਾਂ ਦੇ ਸਿਰਾਂ ਉਪਰ ਦੀ ਲੰਘ ਜਾਂਦੀ ਹੈ। ਸ਼ਿਮਲੇ ਦੇ ਢੌਂਗੀ ਯੋਗੀ ਦੀ ਰਿਪੋਰਟ ਪੜ੍ਹਕੇ ਖੁਸ਼ੀ ਤੇ ਉਤਸ਼ਾਹ ਵਿੱਚ ਵਾਧਾ ਹੋਇਆ। ਅਜਿਹੀਆਂ ਸਰਗਰਮੀਆਂ ਦੱਸਦੀਆਂ ਹਨ ਕਿ ਤਰਕਸ਼ੀਲ ਲਹਿਰ ਇੱਕ ਲੋਕ ਲਹਿਰ ਬਣਦੀ ਜਾ ਰਹੀ ਹੈ। ਤਰਕਸ਼ੀਲ ਲਹਿਰ ਨਾਲ ਹੱਡੀਂ ਹੰਢਾਏ ਪਲਾਂ ਦੀ ਦਾਸਤਾਨ ਕਾਲਮ ਸ਼ੁਰੂ ਕਰਕੇ ਤੁਸੀਂ ਬਹੁਤ ਸ਼ਲਾਘਾਯੋਗ ਕੰਮ ਕੀਤਾ ਹੈ। ਇਸ ਤਜਰਬੇ ਤੋਂ ਪਾਠਕਾਂ ਤੇ ਤਰਕਸ਼ੀਲ ਕਾਮਿਆਂ ਨੂੰ ਬਹੁਤ ਕੁਝ ਹਾਸਲ ਹੋਵੇਗਾ।

*ਜਗਦੇਵ ਮਕਸੂਦੜਾ,*
*ਪਾਇਲ (ਲੁਧਿਆਣਾ)*

\- ਜੁਲਾਈ-ਅਗਸਤ ਅੰਕ ਦਾ ਮੁੱਖ ਪੰਨਾ ਬਹੁਤ ਪ੍ਰਭਾਵਸ਼ਾਲੀ ਸੀ। ਸ਼ਿਮਲੇ ਜਾ ਕੇ ਢੌਂਗੀ ਯੋਗੀ ਦਾ ਪਰਦਾ-ਫਾਸ਼ ਕਰਨਾ ਤਰਕਸ਼ੀਲ ਲਹਿਰ ਦੀ ਵਿਸ਼ੇਸ਼ ਪ੍ਰਾਪਤੀ ਹੈ। ਇਸ ਅੰਕ 'ਚ ਜਗਸੀਰ ਜੀਦਾ ਦਾ ਗੀਤ 'ਜ਼ਿੰਦਗੀ ਨਰਕ ਬਣਾ ਦਿੱਤੀ' ਤੇ ਡਾ. ਦੀਪਤੀ ਨਾਲ ਮੁਲਾਕਾਤ ਪਸੰਦ ਆਏ। 'ਸਾਧ ਤੇ ਨੇਤਾ ਦੋਨੋਂ ਵਪਾਰੀ' ਲੇਖ ਬਹੁਤ ਪ੍ਰਭਾਵਸ਼ਾਲੀ ਸੀ। ਇਸ ਵਿੱਚ ਦਰਜ ਘਟਨਾ ਸਮੇਂ ਮੈਂ ਮੌਕੇ ਤੇ ਹਾਜ਼ਰ ਸੀ। ਉਸ ਦਿਨ ਦੇ ਪ੍ਰਭਾਵ ਤੋਂ ਹੀ ਮੈਂ ਤਰਕਸ਼ੀਲ ਲਹਿਰ ਨਾਲ ਜੁੜਿਆ।

*ਸੁਖਵਿੰਦਰ ਸਿੰਘ,*
*ਰਾਣੀਵਾਲਾ (ਮੁਕਤਸਰ)*

\- ਇਸ ਅੰਕ ਵਿੱਚ ਸੰਪਾਦਕੀ ਸਮਾਜ ਸੇਵਾ ਦੇ ਕਾਰਜ ਨੂੰ ਪੂਰੀ ਸ਼ਿੱਦਤ ਨਾਲ ਸਿਰੇ ਚੜ੍ਹਾਉਣ ਲਈ ਪ੍ਰੇਰਦੀ ਸੀ। ਕਾਲਮ ਪਿੰਡ ਦੀ ਸੱਥ 'ਚੋਂ ਪ੍ਰਭਾਵਸ਼ਾਲੀ ਸੀ। ਡਾ. ਸ਼ਿਆਮ ਸੁੰਦਰ ਦੀਪਤੀ ਨਾਲ ਕੀਤੀ ਮੁਲਾਕਾਤ ਉੱਚ ਪਾਏ ਦੀ ਸੀ। ਸ਼ਿਮਲੇ ਦੇ ਢੌਂਗੀ ਯੋਗੀ ਬਾਰੇ ਵਿਸ਼ੇਸ਼ ਰਿਪੋਰਟ ਬਹੁਤ ਪਸੰਦ ਆਈ।

*ਅਮਰਜੀਤ ਸਿੰਘ,*
*ਨੰਗਲ (ਮੋਗਾ)*

\- ਸਤੰਬਰ-ਅਕਤੂਬਰ ਦਾ ਮੈਗਜੀਨ ਪੜ੍ਹ ਕੇ ਕਈ ਵਿਸ਼ਿਆਂ ਬਾਰੇ ਨਵੀਂ ਜਾਣਕਾਰੀ ਮਿਲੀ। ਸਾਨਅਲ ਐਂਤਮਾਰਕੂ ਨਾਲ ਮੁਲਾਕਾਤ ਪਸੰਦ ਆਈ। ਡਾ. ਸਰਹਿੰਦੀ ਦਾ ਲੇਖ 'ਕੀ

ਸ਼ਰਾਬ ਇਕ ਖਾਮੋਸ਼ ਕਾਤਲ ਹੈ' ਤੱਥ ਖੋਜ ਉੱਪਰ ਆਧਾਰਿਤ ਤੇ ਰੌਚਿਕ ਸੀ। ਸੰਪਾਦਕੀ ਪ੍ਰਸ਼ੰਸਾ ਦੀ ਹੱਕਦਾਰ ਹੈ। ਡਾ. ਹਰਦੀਪ ਸ਼ਾਹੀ ਨੇ ਆਪਣੇ ਲੇਖ ਵਿੱਚ ਹੋਮਿਉਪੈਥੀ ਬਾਰੇ ਪ੍ਰਭਾਵਸ਼ਾਲੀ ਜਾਣਕਾਰੀ ਦਿੱਤੀ। ਠੂਠੀਆਂ ਦੀ ਰਸਮ, ਕੇਸ ਰਿਪੋਰਟਾਂ ਤੇ ਹੱਡ-ਬੀਤੀਆਂ ਜੱਗ-ਬੀਤੀਆਂ ਕਾਲਮ ਵੀ ਬਹੁਤ ਪਸੰਦ ਆਏ। ਸਰਗਰਮੀਆਂ ਕਾਲਮ ਤੋਂ ਸੁਸਾਇਟੀ ਦੇ ਦਿਨੋ ਦਿਨ ਪਸਰ ਰਹੇ ਪ੍ਰਭਾਵ ਦਾ ਪਤਾ ਲੱਗਦਾ ਹੈ।

*ਅਵਤਾਰ ਸਿੰਘ ਲਸਾੜਾ,*
*ਕਾਵੈਂਟਰੀ (ਇੰਗਲੈਂਡ)*

- ਸਤੰਬਰ-ਅਕਤੂਬਰ ਅੰਕ ਦਾ ਸਮੁੱਚਾ ਮੈਟਰ ਕਾਬਿਲ-ਏ-ਤਾਰੀਫ਼ ਸੀ। ਬਾਲ ਕਲਮ ਤੋਂ ਪਰਮਪਾਲ ਕੌਰ ਦੀ ਕਵਿਤਾ ਪਸੰਦ ਆਈ। ਸਾਨਅਲ ਐਡਮਾਰਕੂ ਨਾਲ ਮੁਲਾਕਾਤ, ਮਨੁੱਖੀ ਜੀਨਾਂ ਦੀ ਨਕਸ਼ਾਬੰਦੀ, ਦੁੱਖ ਸੁੱਖ ਦਾ ਸੰਕਲਪ, ਪਿੰਡ ਦੀ ਸੱਥ 'ਚੋਂ, ਤਰਕਸ਼ੀਲ ਲਹਿਰ ਨਾਲ ਹੱਡੀ ਹੰਢਾਏ ਪਲਾਂ ਦੀ ਦਾਸਤਾਨ, ਠੂਠੀਆਂ ਦੀ ਰਸਮ ਆਦਿ ਮਹੱਤਵਪੂਰਨ ਰਚਨਾਵਾਂ ਸਨ। ਸਾਰੇ ਮੈਟਰ ਦੇ ਕਣ ਕਣ ਵਿੱਚ ਗਿਆਨ ਸਮੋਇਆ ਹੋਇਆ ਸੀ।

*ਮੱਖਣ ਸਿੰਘ ਬੀਰ, ਸੁਖਪਾਲ ਸਿੰਘ ਕਾਲਾ*
*ਬੀਰ ਖੁਰਦ (ਮਾਨਸਾ)*

- ਮੈਗਜ਼ੀਨ ਦੀ ਦਿੱਖ ਪ੍ਰਭਾਵਸ਼ਾਲੀ ਸੀ। ਅੰਦਰਲੇ ਪੰਨੇ ਤੇ ਇੰਦਰਜੀਤ ਹਸਨਪੁਰੀ ਦਾ ਗੀਤ ਤੇ ਪਰਮਪਾਲ ਕੌਰ ਦੀ ਕਵਿਤਾ ਸਲਾਹੁਣਯੋਗ ਸਨ। ਸੰਪਾਦਕੀ ਬਹੁਤ ਹੀ ਪਸੰਦ ਆਈ। ਅਖੌਤੀ ਬਾਬੇ ਦੇਵਾ ਜੀ ਦੇ ਪਾਖੰਡ ਦਾ ਪਰਦਾ ਫਾਸ਼ ਕਰਦੀ ਰਿਪੋਰਟ 'ਜਦੋਂ ਧਰਮ ਅੰਧਵਿਸ਼ਵਾਸ਼ ਦਾ ਸਹਾਰਾ ਬਣਦਾ ਹੈ' ਪੜ੍ਹ ਕੇ ਤਰਕਸ਼ੀਲ ਲਹਿਰ ਦੇ ਕਾਮਿਆਂ ਦੀ ਹਿੰਮਤ ਤੇ ਲਗਨ ਨੂੰ ਸਿਜਦਾ ਕੀਤਾ। ਚੂਹਿਆਂ ਵਾਲੇ ਮੰਦਰ ਦੀ ਰਿਪੋਰਟ, ਪਿੰਡ ਦੀ ਸੱਥ 'ਚੋਂ, ਕੇਸ ਰਿਪੋਰਟ, ਹੱਡ ਬੀਤੀਆਂ ਆਦਿ ਰਚਨਾਵਾਂ ਵੀ ਪ੍ਰਭਾਵਸ਼ਾਲੀ ਸਨ। ਅਖੌਤੀ ਬਾਬਿਆਂ ਦੇ ਮੁਆਫੀਨਾਮੇ ਤੇ ਮੁਆਫ਼ੀ ਮੰਗਦਿਆਂ ਦੀਆਂ ਤਸਵੀਰਾਂ ਜ਼ਰੂਰ ਲਗਾਇਆ ਕਰੋ। ਹੋ ਸਕੇ ਤਾਂ ਮੈਗਜੀਨ ਜ਼ਰੂਰ ਮਾਸਿਕ ਕਰੋ।

*ਰਾਮ ਦਾਸ ਨਸਰਾਲੀ,*
*ਚੀਮਾ (ਲੁਧਿਆਣਾ)*

- ਇਸ ਅੰਕ ਦੇ ਅੰਦਰਲੇ ਪੰਨੇ ਵਿਚਲਾ ਗੀਤ 'ਮੇਰਾ ਦੇਸ਼ ਮਹਾਨ' ਤੇ ਕਵਿਤਾ ਚੰਗੀ ਲੱਗੀ। ਕੇਸ ਰਿਪੋਰਟਾਂ, ਪਿੰਡ ਦੀ ਸੱਥ 'ਚੋਂ, ਕੁਰਸੀ ਹੇਠ ਲੁਕਿਆ ਧਰਮ, ਜਦੋਂ ਧਰਮ ਅੰਧਵਿਸ਼ਵਾਸ ਦਾ ਸਹਾਰਾ ਬਣਦਾ ਹੈ ਆਦਿ ਮੈਟਰ ਬਹੁਤ ਪਸੰਦ ਆਇਆ। ਮੈਗਜੀਨ ਵਿੱਚ ਪਾਖੰਡੀ ਸਾਧਾਂ ਦੇ ਮੁਆਫੀਨਾਮੇ ਛਾਪ ਕੇ ਚੰਗੀ ਸ਼ੁਰੂਆਤ ਕੀਤੀ ਹੈ। ਮੈਟਰ ਵਿੱਚ ਲਗਾਤਾਰ ਸੁਧਾਰ ਹੋ ਰਿਹਾ ਹੈ।

*ਸੰਤੋਖ ਸਿੰਘ*
*ਨੈਸਲੇ (ਮੋਗਾ)*

- ਸਤੰਬਰ-ਅਕਤੂਬਰ ਅੰਕ ਵਿੱਚ ਸ੍ਰੀ ਸਾਨਅਲ ਐਡਮਾਰਕੂ ਨਾਲ ਮੁਲਾਕਾਤ ਫਿੱਕੀ ਰਹੀ। ਪੁੱਛੇ ਗਏ ਸੁਆਲ ਪ੍ਰਭਾਵਸ਼ਾਲੀ ਨਹੀਂ ਸਨ। ਇੰਟਰਵਿਊ ਪੜ੍ਹ ਕੇ ਬਹੁਤਾ ਕੁਝ ਹਾਸਲ ਨਹੀਂ ਹੋਇਆ। ਭਾਰਤੀ ਫਲਸਫੇ ਵਿਚਲਾ ਰੱਬ ਲੇਖ ਦੀ ਸ਼ਬਦਾਵਲੀ ਔਖੀ ਤੇ ਆਮ ਪਾਠਕਾਂ ਦੀ ਸਮਝ ਤੋਂ ਬਾਹਰ ਸੀ। ਬਾਕੀ ਕਾਲਮ ਠੀਕ ਚੱਲ ਰਹੇ ਹਨ। ਸਰਗਰਮੀਆਂ ਸੰਖੇਪ ਕਰਕੇ ਹੋਰ ਲਿਖਤਾਂ ਵੱਧ ਛਾਪਿਆ ਕਰੋ। ਮੈਗਜ਼ੀਨ ਨੂੰ ਮਾਸਿਕ ਕਰਨ ਤੇ ਨਵੇਂ ਕਾਲਮ ਸ਼ੁਰੂ ਕਰਨ ਦੇ ਏਜੰਡੇ ਤੇ ਵੀ ਵਿਚਾਰ ਕਰਨ ਦੀ ਵੀ ਲੋੜ ਹੈ।

*ਕੇ.ਸੀ. ਰੁਪਾਣਾ.*
*ਰੁਪਾਣਾ (ਮੁਕਤਸਰ)*

- ਇਸ ਅੰਕ ਵਿੱਚ ਦੇਬੀ ਪ੍ਰਸਾਦ ਚਟੋਪਾਧਿਆਏ ਦਾ ਲੇਖ 'ਭਾਰਤੀ ਫਲਸਫੇ ਵਿਚਲਾ ਰੱਬ' ਲਗਾਤਾਰ ਦੋ ਵਾਰ ਪੜ੍ਹਨ ਉਪਰੰਤ ਵੀ ਕੁਝ ਪਿੜ ਪੱਲੇ ਨਹੀਂ ਪਿਆ। ਸ਼ਬਦਾਵਲੀ ਔਖੀ ਸੀ। ਭੂਰਾ ਸਿੰਘ ਦਾ ਲੇਖ 'ਦੁੱਖ ਸੁੱਖ ਦਾ ਸੰਕਲਪ' ਬਹੁਤ ਹੀ ਸਰਲ, ਸਪੱਸ਼ਟ ਤੇ ਸਾਰਥਿਕ ਹੈ। ਫਲਸਫੇ ਨਾਲ ਸਬੰਧਤ ਲੇਖ ਛਾਪਣ ਸਮੇਂ ਸ਼ਬਦਾਵਾਲੀ ਤੇ ਮੈਗਜ਼ੀਨ ਦੇ ਮਿਆਰ ਨੂੰ ਧਿਆਨ 'ਚ ਰੱਖਣ ਦੀ ਲੋੜ ਹੈ।

*ਪ੍ਰੇਮ ਸਿੰਘ ਮਸਤਾਨਾ,*
*ਸੇਖਾ (ਬਰਨਾਲਾ)*

- ਸਤੰਬਰ-ਅਕਤੂਬਰ ਦਾ ਅੰਕ ਦਿੱਖ ਤੇ ਮੈਟਰ ਪੱਖੋਂ ਸਲਾਹੁਣਯੋਗ ਸੀ। ਸੰਪਾਦਕੀ ਨੇ ਤਾਂ ਮਨ ਹੀ ਮੋਹ ਲਿਆ। ਬਾਲ ਕਲਮ ਨੂੰ ਠੀਕ ਜਗ੍ਹਾ ਦਿੱਤੀ ਗਈ ਸੀ ਇਸ ਨਾਲ ਨਵੀਆਂ ਕਲਮਾਂ ਨੂੰ ਉਭਰਨ ਦਾ ਮੌਕਾ ਮਿਲਦਾ ਹੈ। ਮੈਗਜ਼ੀਨ ਵਿੱਚ ਫਿਲਾਸਫਰਾਂ ਦੇ ਵਿਗਿਆਨਕ ਵਿਚਾਰਾਂ ਦੀ ਘਾਟ ਰੜਕਦੀ ਹੈ। ਮੈਗਜ਼ੀਨ ਵਿੱਚ ਜਿੱਥੇ ਵੀ ਥਾਂ ਮਿਲੇ ਫਿਲਾਸਫਰਾਂ ਦੇ ਸੰਖੇਪ ਵਿਚਾਰ ਜ਼ਰੂਰ ਪ੍ਰਕਾਸ਼ਿਤ ਕਰਿਆ ਕਰੋ।

*ਜਗਜੀਤ ਜੁਗਤੀ, ਅਮਰਜੀਤ ਵਾਂਦਰ, ਗੋਬਿੰਦ ਸਿੰਘ,*
*ਵਾਂਦਰ ਡੋਡ (ਮੋਗਾ)*

- ਇਹ ਅੰਕ ਪੜ੍ਹਕੇ ਗਿਆਨ ਤੇ ਖੁਸ਼ੀ ਦੋਵੇਂ ਹਾਸਲ ਹੋਏ। ਮੈਗਜ਼ੀਨ ਮੈਟਰ ਪੱਖੋਂ ਤਰੱਕੀ ਕਰ ਰਿਹਾ ਹੈ। ਪਾਠਕਾਂ ਨੂੰ ਹਰ ਪੱਧਰ ਦੇ ਲੇਖਾਂ ਤੇ ਸਾਹਿਤਕ ਰੂਪਾਂ ਦੀ ਪ੍ਰਾਪਤੀ ਹੁੰਦੀ ਹੈ। ਅੱਜ ਕੱਲ੍ਹ ਸਰਕਾਰੀ ਪ੍ਰਸਾਰ ਮਾਧਿਅਮਾਂ ਵੱਲੋਂ ਅੰਧਵਿਸ਼ਵਾਸ਼ਾਂ ਦੇ ਕੀਤੇ ਜਾ ਰਹੇ ਕੂੜ ਪ੍ਰਚਾਰ ਦਾ ਮੁਕਾਬਲਾ ਕਰਨ ਲਈ ਮੈਗਜ਼ੀਨ ਵਿੱਚ ਬੱਚਿਆਂ ਲਈ ਵਿਸ਼ੇਸ਼ ਕਾਲਮ ਸ਼ੁਰੂ ਕਰਨ ਦੀ ਲੋੜ ਹੈ।

*ਭੁਪਿੰਦਰਪਾਲ ਸਿੰਘ,*
*ਜੰਡਿਆਲੀ (ਲੁਧਿਆਣਾ)*

- ਸਤੰਬਰ-ਅਕਤੂਬਰ ਅੰਕ ਦਾ ਟਾਈਟਲ ਪੇਜ਼ ਮਨ ਨੂੰ ਮੋਹਦਾ ਸੀ। ਡਾ. ਹਰਦੀਪ ਸ਼ਾਹੀ ਦਾ ਹੋਮੀਓਪੈਥੀ ਸਬੰਧੀ ਲੇਖ ਜਾਣਕਾਰੀ ਭਰਪੂਰ ਸੀ। ਡਾਕਟਰ ਕੈਂਟ ਦਾ ਇਹ ਕਥਨ ਬਿਲਕੁਲ ਠੀਕ ਹੈ ਕਿ ਹੋਮੀਓਪੈਥੀ ਕਦੇ ਵੀ ਫੇਲ੍ਹ ਨਹੀਂ ਹੁੰਦੀ, ਫੇਲ੍ਹ ਤਾਂ ਹੋਮੀਓਪੈਥਿਕ ਡਾਕਟਰ ਹੁੰਦਾ ਹੈ। ਡਾ. ਸਰਹਿੰਦੀ ਦਾ ਲੇਖ 'ਕੀ ਸ਼ਰਾਬ ਇੱਕ ਖਾਮੋਸ਼ ਕਾਤਲ ਹੈ' ਬਹੁਤ ਪਸੰਦ ਆਇਆ।

*ਜੱਗਾ ਕੁਮਾਰ,*
*ਜੋਧੂ ਕਾਲੋਨੀ (ਮੁਕਤਸਰ)*



**ਮੁੱਖ ਸੰਪਾਦਕ (ਆਨਰੇਰੀ) :**
ਰਾਜਿੰਦਰਪਾਲ ਸਿੰਘ (ਡਾ.)

**ਸੰਪਾਦਕੀ ਬੋਰਡ (ਆਨਰੇਰੀ) :**
ਅਵਤਾਰ ਗੋਂਦਾਰਾ
ਵਿਜੇ ਬੰਬੇਲੀ
ਰਾਮ ਸਵਰਨ ਸਿੰਘ
ਸੁਖਦੇਵ ਫਗਵਾੜਾ

**ਮੁੱਖ ਪ੍ਰਬੰਧਕ (ਆਨਰੇਰੀ) :**
ਦਲਬੀਰ ਕਟਾਣੀ
0161-833868

**ਚੰਦੇ :** ਲਾਈਫ਼ : 500 ਰੁਪਏ
ਸਾਲਾਨਾ : 50 ਰੁਪਏ
**ਵਿਦੇਸ਼ :** 6 ਪੌਂਡ ਜਾਂ 10 ਡਾਲਰ ਅਮਰੀਕੀ
ਲਾਈਫ਼ : 2500 ਰੁਪਏ

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਹੁਕਮ ਨੰ : 4/93 ਐਡੀਟਰ ਪੰਜਾਬ, ਚੰਡੀਗੜ੍ਹ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

**ਵਿਦੇਸ਼ੀਆਂ ਲਈ ਸੂਚਨਾ :**
ਵਿਦੇਸ਼ਾਂ ਤੋਂ ਮੈਗਜ਼ੀਨ ਲਈ ਚੰਦੇ ਜਾਂ ਸਹਾਇਤਾ ਭੇਜਣ ਵਾਸਤੇ ਚੈੱਕ, ਡਰਾਫ਼ਟ ਜਾਂ ਪੋਸਟਲ ਆਰਡਰਾਂ ਤੇ ਤਰਕਸ਼ੀਲ ਮੈਗਜ਼ੀਨ ਜਾਂ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ. ਲਿਖ ਕੇ ਭੇਜਿਆ ਜਾਵੇ।

ਮਾਲਕ ਅਤੇ ਪ੍ਰਕਾਸ਼ਕ ਅਵਤਾਰ ਸਿੰਘ ਐਡਵੋਕੇਟ ਨੇ ਏਵਰੀ ਪ੍ਰਿੰਟਰਜ਼, ਅੱਡਾ ਹੁਸ਼ਿਆਰਪੁਰ ਜਲੰਧਰ ਤੋਂ ਪ੍ਰਿੰਟ ਕਰਵਾਕੇ ਜਿਲ੍ਹਾ ਕਚਹਿਰੀਆਂ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

ਸੰਪਰਕ, ਰਚਨਾਵਾਂ, ਸੁਝਾਅ ਅਤੇ ਚੰਦੇ ਭੇਜਣ ਲਈ ਪਤਾ :
ਮੁੱਖ ਦਫ਼ਤਰ 'ਤਰਕਸ਼ੀਲ'
ਤਰਕਸ਼ੀਲ ਭਵਨ, ਤਰਕਸ਼ੀਲ ਚੌਕ,
ਸੰਘੇੜਾ ਬਾਈਪਾਸ, ਬਰਨਾਲਾ।
ਫੋਨ : 0167941466

**ਸੂਚਨਾ :**
ਮੀਟਿੰਗਾਂ ਵਿੱਚ ਅਣਉਪਜਾਊ ਆਲੋਚਨਾ ਕਰਨ ਦੀ ਬਜਾਏ, ਹਰ ਮੈਂਬਰ ਨੂੰ ਬੇਨਤੀ ਹੈ ਕਿ ਉਹ ਅੰਕ ਬਾਰੇ ਆਪਣੀ ਵਡਮੁੱਲੀ ਰਾਇ, ਪਰਚੇ ਦੀ ਦਿੱਖ ਰੌਚਕ ਅਤੇ ਇਸਦੇ ਦਿਸਹੱਦੇ ਚੋਰੜੇ ਕਰਨ ਲਈ ਆਪਣੇ ਉਸਾਰੂ ਸੁਝਾਅ ਭੇਜਣ।

ਇਸ ਅੰਕ ਵਿੱਚ ਨਵਕਿਰਨ ਦੀ ਕਵਿਤਾ 'ਉੱਲੂਵਾਦੀ' ਪ੍ਰਸੰਸਾਯੋਗ ਸੀ। ਸੰਪਾਦਕੀ, ਪਿੰਡ ਦੀ ਸੱਥ 'ਚੋਂ, ਹਰ ਵਾਰ ਦੀ ਤਰ੍ਹਾਂ ਠੀਕ ਰਹੀ। ਭੂਰਾ ਸਿੰਘ ਦਾ ਦੁੱਖ ਸੁੱਖ ਬਾਰੇ ਲੇਖ ਮਨ ਨੂੰ ਛੂਹ ਗਿਆ। ਅਵਤਾਰ ਸਿੰਘ ਭੰਸਰਾ ਦਾ ਵਿਅੰਗ 'ਕੁਰਸੀ ਹੇਠ ਲੁਕਿਆ ਧਰਮ' ਪ੍ਰਭਾਵਸ਼ਾਲੀ ਸੀ।

*ਬਲਤੇਜ ਵਾਂਦਰ, ਬਠਿੰਡਾ*
*ਜਸਦੀਪ ਦੀਪੂ, ਮਾਣੂੰਕੇ (ਲੁਧਿਆਣਾ)*

- ਸਤੰਬਰ-ਅਕਤੂਬਰ ਅੰਕ ਦੀ ਸੰਪਾਦਕੀ ਸਲਾਹੁਣਯੋਗ ਸੀ। ਇਸ ਵਿੱਚ ਸਾਡੇ ਸਮਾਜ ਵਿੱਚ ਪਨਪ ਰਹੀ ਨਵੀਂ ਸਮੱਸਿਆ ਦਾ ਕਲਾਮਈ ਢੰਗ ਨਾਲ ਵਿਸਥਾਰ ਕੀਤਾ ਗਿਆ ਸੀ। ਕੇਸ ਰਿਪੋਰਟ 'ਚੁੜੇਲ ਚਪੇੜਾਂ ਖਾ ਕੇ ਭੱਜੀ' ਰੌਚਿਕ ਲੱਗੀ।

*ਸਤੀਸ਼ ਕੁਮਾਰ, ਆਲੋਵਾਲ (ਪਟਿਆਲਾ)*
*ਕੁਲਵੰਤ ਨੌਰਥ, ਕਾਉਂਕੇ ਕਲਾਂ (ਲੁਧਿਆਣਾ)*

- ਮੈਗਜ਼ੀਨ ਵਿੱਚ ਦਿਨੋ ਦਿਨ ਨਿਖਾਰ ਆ ਰਿਹਾ ਹੈ। ਸਤੰਬਰ-ਅਕਤੂਬਰ ਅੰਕ ਵਿੱਚ ਮਨੁੱਖੀ ਜੀਨਜ਼ ਸਬੰਧੀ ਰਾਜਪਾਲ ਸਿੰਘ ਦਾ ਬਹੁਤ ਹੀ ਪ੍ਰਭਾਵਸ਼ਾਲੀ ਤੇ ਜਾਣਕਾਰੀ ਭਰਪੂਰ ਲੇਖ ਪੜ੍ਹਨ ਨੂੰ ਮਿਲਿਆ। ਐਡਮਾਰਕੂ ਨਾਲ ਕੀਤੀ ਇੰਟਰਵਿਊ ਨੂੰ ਹੋਰ ਸੁਆਲ ਪੁੱਛ ਕੇ ਪ੍ਰਭਾਵਸ਼ਾਲੀ ਬਣਾਇਆ ਜਾ ਸਕਦਾ ਸੀ।

*ਗੁਰਮੀਤ ਬਰਾੜ ਪੱਤਰਕਾਰ,*
*ਮੰਡੀ ਰੋੜਾਂ ਵਾਲੀ (ਫਿਰੋਜ਼ਪੁਰ)*

- ਸਤੰਬਰ-ਅਕਤੂਬਰ ਅੰਕ ਵਿੱਚ ਵਿਗਿਆਨ ਦੀ ਮਹਾਨ ਖੋਜ 'ਮਨੁੱਖੀ ਜੀਨਾਂ ਦੀ ਨਕਸ਼ਾਬੰਦੀ' ਪੜ੍ਹ ਕੇ ਬੜੀ ਜਾਣਕਾਰੀ ਪ੍ਰਾਪਤ ਹੋਈ। ਰਾਮ ਸਵਰਨ ਸਿੰਘ ਦੀ ਲਿਖੀ ਦਾਸਤਾਨ 'ਜਦੋਂ ਧਰਮ ਅੰਧਵਿਸ਼ਵਾਸ ਦਾ ਸਹਾਰਾ ਬਣਦਾ ਹੈ' ਨਾਲ ਅਸੀਂ ਪੂਰੀ ਤਰ੍ਹਾਂ ਸਹਿਮਤ ਹਾਂ। ਇਸ ਵਿੱਚ ਜਿਸ ਪੜ੍ਹੇ ਲਿਖੇ ਗ੍ਰੈਜੂਏਟ ਬਾਬੇ ਦਾ ਜਿਕਰ ਕੀਤਾ ਗਿਆ ਹੈ, ਉਸ ਬਾਰੇ ਇਹ ਜਾਣ ਕੇ ਬੜਾ ਦੁੱਖ ਹੋਇਆ ਕਿ ਉਹ ਪੜ੍ਹਿਆ ਲਿਖਿਆ ਹੋਣ ਦੇ ਬਾਵਜੂਦ ਵੀ ਲੋਕਾਂ ਨੂੰ ਅੰਧਵਿਸ਼ਵਾਸਾਂ ਵਿੱਚ ਫਸਾਉਂਦਾ ਸੀ। ਜੇਕਰ ਪੜ੍ਹੇ ਲਿਖੇ ਲੋਕ ਹੀ ਇਸ ਤਰ੍ਹਾਂ ਲੋਕਾਂ ਨੂੰ ਅੰਧਵਿਸ਼ਵਾਸਾਂ ਦੀ ਦਲਦਲ ਵਿੱਚ ਧੱਕਦੇ ਰਹੇ ਤਾਂ ਅਨਪੜ੍ਹ ਤੇ ਅਣਜਾਣ ਦਾ ਕੀ ਬਣੇਗਾ। ਡਾ. ਹਰਚੰਦ ਸਿੰਘ ਸਰਹਿੰਦੀ ਦਾ 'ਕੀ ਸ਼ਰਾਬ ਇੱਕ ਖਾਮੋਸ਼ ਕਾਤਲ ਹੈ ?' ਬੜਾ ਪਸੰਦ ਆਇਆ। ਬਾਲ ਕਲਮ ਤੋਂ ਪਰਮਪਾਲ ਕੌਰ ਦੀ ਕਵਿਤਾ ਪ੍ਰਭਾਵਿਤ ਕਰਦੀ ਸੀ।

'ਸ਼ੰਕਾ-ਨਵਿਰਤੀ' ਕਾਲਮ ਜੇਕਰ ਵਧਾਇਆ ਜਾਵੇ ਤਾਂ ਚੰਗੀ ਗੱਲ ਹੋਵੇਗੀ ਕਿਉਂਕਿ ਕਈ ਵਾਰ ਉਹੀ ਸ਼ੰਕਾ ਆਪਣੇ ਮਨ ਵਿੱਚ ਹੁੰਦਾ ਹੈ ਜੋ ਕਿ ਅਸੀਂ ਪੜ੍ਹ ਕੇ ਦੂਰ ਕਰ ਸਕਦੇ ਹਾਂ।

*ਰਾਜਨ (ਲੱਖਿਆਲਵੀ) ਅਤੇ ਗੀਤੂ*
*ਅਬੋਹਰ ਰੋਡ, (ਮੁਕਤਸਰ)*



**ਮੈਗਜ਼ੀਨ ਲਈ ਸਹਾਇਤਾ**

ਮਾ. ਹਰਬੰਸ ਸਿੰਘ ਡੱਬਵਾਲੀ ਮਲਕੋਂ ਕੀ (ਮਲੋਟ) ਵੱਲੋਂ ਆਪਣੇ ਪੁੱਤਰ ਵਿਕਰਮ ਦੇ ਜਨਮ ਦਿਨ ਦੀ ਖੁਸ਼ੀ 'ਚ 100/-




1 2 3 ਸ਼ਹੀਦ ਭਗਤ ਸਿੰਘ ਦੇ ਜਨਮ ਦਿਨ ਤੇ ਵੱਖ-ਵੱਖ ਇਕਾਈਆਂ ਵਲੋਂ ਕੱਢੇ ਤਰਕਸ਼ੀਲ ਚੇਤਨਾਂ ਕਾਫ਼ਲਿਆਂ ਦੇ ਦ੍ਰਿਸ਼।

ਤਰਕਸ਼ੀਲ ਪ੍ਰਚਾਰ ਦਾ ਇਕ ਸਾਧਨ ਇਹ ਵੀ ਹੈ।

ਕਾਫ਼ਲੇ ਦੌਰਾਨ ਅਖੌਤੀ ਬਾਬਿਆਂ ਦਾ ਪਾਜ ਉਘੇੜਦੀ ਇੱਕ ਝਾਕੀ




If undelivered please return to :

**Tarksheel**

Tarksheel Bhawan, Tarksheel Chowk,
Sanghera Bye Pass,
BARNALA

**BOOK POST**
(Printed Matter)

To Gurmail singh Ghudda.